



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# * ਭੂਮਕਾ *

ਦਾਸ ਭਾਟੀ ਦਰਵਾਜ਼ੇ ਤੋਂ ਬਾਹਰ ਗੁਰੂਦਤ ਭਵਨ ਦੇ ਪਿਛਲੇ ਪਾਸੇ ਕੂਚਾ ਸ੍ਰ: ਬੇਅੰਤ ਸਿੰਘ ਜੀ ਵਿਚ ਰਹਿੰਦਾ ਸੀ, ਉਸ ਜਗ੍ਹਾ ਭਾਈ ਤਰਲੋਕ ਸਿੰਘ ਚਾਵਲਾ, ਜੋ ਕਿ ਲਾਹੌਰ ਦੇ ਉਘੇ ਪੁਰਸ਼ ਸਨ ਉਹਨਾਂ ਦਾ ਵੀ ਘਰ ਸਾਡੇ ਘਰ ਦੇ ਪਾਸ ਹੀ ਸੀ, ਤੇ ਆਪ ਉਨ੍ਹਾਂ ਨੇ ਰਿਹਾਇਸ਼ ਸ਼ਹਿਰ ਵਿਚ ਕੂਚਾ ਲੂਨ ਚਾਖੀਆ ਲੋਹਾਰੀ ਮੰਡੀ ਵਿਚ ਰਖੀ ਹੋਈ ਸੀ, ਮੇਰੇ ਇਕ ਪਰਮ ਮਿਤਰ ਹੋਣ ਦੇ ਕਾਰਨ ਉਹ ਮੇਰੇ ਕੋਲ ਹਰ ਰੋਜ਼ ਆ ਜਾਂਦੇ ਸਨ, ਇਕ ਵਾਰ ਉਨ੍ਹਾਂ ਨੇ ਆਣ ਕੇ ਕਿਹਾ ਕਿ ਗਿਆਨੀ ਜੀ, ਆਪ ਨੂੰ ਵੱਡੇ ਵਡੇ ਮਹਾਤਮਾ ਦੀ ਸੰਗਤ ਕਰਨ ਦਾ ਬਹੁਤ ਹੀ ਸ਼ੌਕ ਹੈ, ਆਪ ਨੂੰ ਪਤਾ ਨਹੀਂ ਕਿ ਧਰਮ ਸ਼ਾਲਾ ਭਾਈ ਧਿਆਨ ਸਿੰਘ ਜੀ ਵਿਚ ਇਕ ਐਸੀ ਨਾਮ ਦੀ ਜੋਤ ਜਗਾਣ ਵਾਲੀ ਹਸਤੀ ਆਈ ਹੈ ਜੋ ਸ਼ਾਇਦ ਹੀ ਆਪ ਨੇ ਇਸ ਜੇਹੀ ਜੋਤ ਦੇ ਅਗੇ ਦਰਸ਼ਨ ਕੀਤੇ ਹੋਣ। ਹਜ਼ਾਰਾਂ ਹੀ ਨਰ ਤੇ ਨਾਰੀਆਂ ਉਨ੍ਹਾਂ ਦਾ ਪਵਿਤਰ ਦਰਸ਼ਨ ਕਰ ਕੇ ਆਪਣਾ ਜੀਵਣ ਸਫਲਾ ਕਰ ਰਹੀਆਂ ਹਨ। ਆਪ ਦੇ ਨੇੜੇ ਹੀ ਉਹਨਾਂ ਨੇ ਸਾਨੂੰ ਆ ਕੇ ਨਿਵਾਜਿਆ ਹੈ ਪਰ ਆਪ ਨੂੰ ਪਤਾ ਹੀ ਨਹੀਂ। ਇਹ ਬਚਨ ਸੁਣ ਕੇ ਮੈਂ ਕਿਹਾ ਕਿ ਮੇਰੇ ਇਤਨੇ ਭਾਗ ਕਿਥੋਂ; ਜੋ ਕਿ ਐਸੀ ਜੋਤ ਜਗਾਣ ਵਾਲੀ ਹਸਤੀ ਦੇ ਪਵਿਤਰ ਦਰਸ਼ਨ-ਸਹਿਜੇ ਹੀ ਹੋ ਜਾਣ। ਇਸ ਪੁਰ ਉਨ੍ਹਾਂ ਨੇ ਕਿਹਾ ਕਿ ਚਲੋ ਦਰਸ਼ਨ ਕਰੀਏ ਸ਼ਾਇਦ ਉਹ ਅਜੇ ਏਥੇ ਹੀ ਹੋਣ। ਮੈਂ ਸੋਚਿਆ ਕੇ ਮੈਨੂੰ ਤਾਂ ਐਸੇ ਮਹਾਂ ਪੁਰਸ਼ ਦੀ ਅਭਿਲਾਸ਼ਾ ਹੈ, ਤਾਂ ਕਿ ਮੈਂ ਵੀ ਸ਼ੁਭ ਉਪਦੇਸ਼ ਲੈਕੇ ਜੀਵਨ ਸਫ਼ਲਾ ਕਰਾਂ। ਇਹ ਸੋਚ ਕੇ ਮੈਂ ਉਠ ਖਲੋਤਾ। ਦਿਲ ਵਿਚ ਖਿਆਲ ਆਇਆ ਕੇ ਜੇ ਉਹ ਠੀਕ ਹੀ ਭਗਵਾਨ ਦੇ ਨਾਮ ਦੀ ਜੋਤ ਜਗਾਨ ਵਾਲੇ ਹੋਏ ਤਾਂ ਮੇਰੀ ਦਿਲ ਦੀ ਅਵਾਜ਼ ਨੂੰ ਆਪ ਹੀ ਸਮਝ ਜਾਣਗੇ, ਕਿਉਂ ਕੇ ਐਸੀ ਨਾਮ ਦੇ ਪ੍ਰਕਾਸ਼ ਕਰਨ ਵਾਲੀ ਜੋਤ ਵਿਚ ਸਭ ਤਾਕਤਾਂ ਹੋਇਆ ਕਰਦੀਆਂ ਹਨ। ਤੇ ਉਹ ਅੰਤਰਯਾਮੀ ਹੁੰਦੇ ਹਨ। ਸੋਚਾਂ ਵਿਚ ਹੀ ਅਸੀਂ ਉਸ ਜਗ੍ਹਾ

ਗਏ, ਜਿਥੇ ਕੇ ਆਪ ਆਪਣਾ ਮਨੋਹਰ ਉਪਦੇਸ਼ ਦੇ ਕੇ ਸੰਗਤਾਂ ਨੂੰ ਨਿਹਾਲ ਕਰ ਰਹੇ ਸਨ। ਉਥੇ ਇਕ ਸਜਨ ਨੇ ਅਰਜ਼ ਕੀਤੀ ਕਿ ਸਚੇ ਪਾਤਸ਼ਾਹ ਜੀ ਹੁਣ ਵਕਤ ਹੋਣ ਵਾਲਾ ਹੈ। ਹਜ਼ੂਰ ਨੇ ਕਿਹਾ ਕੇ ਅਸੀਂ ਅਜੇ ਦਸ ਮਿੰਟ ਏਥੇ ਹੋਰ ਬੈਠਣਾ ਹੈ। ਉਹ ਉਹਨਾਂ ਦਾ ਬੜਾ ਪਰੇਮੀ ਸੀ। ਉਧਰੋਂ ਅਸੀਂ ਵੀ ਦੋਨੋ ਜਣੇ ਪ੍ਰੀਤਮ ਪਿਆਰੇ ਦੇ ਪਵਿਤਰ ਦਰਸ਼ਨ ਕਰਨ ਲਈ ਜਾ ਪੁਜੇ, ਅਗੇ ਆਪ ਆਪਣੀ ਮਧਰ ਬਾਣੀ ਨਾਲ ਸੰਗਤਾਂ ਨੂੰ ਉਪਦੇਸ਼ ਦੇ ਰਹੇ ਸਨ।

ਅਸੀਂ ਦੋਵੇਂ ਜਦੋਂ ਅਪੜ ਗਏ ਤਾਂ ਕਹਿਣ ਲਗੇ–'ਦਇਆ ਸਿੰਘ ਜੀ ਜਿਨ੍ਹਾਂ ਨੂੰ ਉਡੀਕਦੇ ਸਾਂ ਆ ਗਏ ਜੇ।' ਬਸ ਉਹਨਾਂ ਦੇ ਇਹ ਆਖਣ ਦੀ ਦੇਰ ਸੀ ਕਿ ਦਾਸ ਦੇ ਕਪਾਟ ਖੁਲ੍ਹ ਗਏ ਤੇ ਮੂੰਹੋਂ ਇਹ ਹੀ ਅਵਾਜ਼ ਨਿਕਲੀ ਕੇ 'ਸਚੇ ਪਾਤਸ਼ਾਹ ਤੂੰ ਬੇ-ਅੰਤ ਹੈਂ",ਸੋ ਇਸ ਤੋਂ ਇਹ ਸਾਫ਼ ਸਿੱਧ ਹੋਇਆ ਕਿ ਉਹ ਤਾਂ ਘਟ ਘਟ ਦੇ ਜਾਨਣ ਹਾਰੇ ਤੇ ਅੰਤਰਯਾਮੀ ਹਨ। ਸੋ ਹੌਲੀ ਹੌਲੀ ਮੈਨੂੰ ਉਹਨਾਂ ਦੀ ਮੇਹਰ ਦਾ ਸਦਕਾ ਐਸੀ ਲਗਨ ਲਗੀ ਕੇ ਮੈਂ ਹਰ ਵੇਲੇ ਸ੍ਰ: ਧਿਆਨ ਸਿੰਘ ਜੀ ਪਥਰਾਂ ਵਾਲਿਆਂ ਦੀ ਹਵੇਲੀ ਵੇਖਦਾ ਸਾਂ ਕੇ ਕਦੋਂ ਮੇਰੇ ਗੁਰੂਦੇਵ ਜੀ ਆ ਕੇ ਸੰਗਤ ਨੂੰ ਨਿਵਾਜਦੇ ਹਨ। ਸੋ ਉਹ ਪੂਰੇ ਅੰਤਰਯਾਮੀ ਸਨ ਮੈਨੂੰ ਦਰਸ਼ਨ ਦੇ ਕੇ ਸਦਾ ਹੀ ਨਿਵਾਜਦੇ ਰਹੇ, ਜਦੋਂ ਉਹਨਾਂ ਨੇ ਆਪਣੀ ਕਿਰਪਾ ਦਰਿਸ਼ਟੀ ਕਰਕੇ ਦਰਸ਼ਨ ਦੇਣੇ ਮੈਂ ਉਹਨਾਂ ਦੇ ਪਵਿਤਰ ਚਰਨਾਂ ਵਿਚ ਜਾ ਹਾਜ਼ਰ ਹੋਣਾ। ਸੋ ਪਾਠਕ ਜੀ ਹੁਣ ਮੈਂ ਬਹੁਤਾ ਨਾ ਲਿਖਦਾ ਹੋਇਆ ਉਹਨਾਂ ਦਾ ਪਵਿਤ੍ਰ ਜੀਵਨ ਸਾਧ ਸੰਗਤ ਦੇ ਦਰਿਸ਼ਟੀ ਗੋਚਰ ਕਰਦਾ ਹਾਂ। ਉਮੈਦ ਹੈ ਕਿ ਸਾਧ ਸੰਗਤ ਇਸ ਪਵਿਤ੍ਰ ਜੀਵਨ ਨੂੰ ਪੜ੍ਹ ਕੇ ਆਪਣਾ ਜੀਵਨ ਸਫ਼ਲਾ ਕਰੇਗੀ। ਕੋਈ ਲਿਖਣ ਵਿਚ ਗ਼ਲਤੀ ਹੋਈ ਹੋਵੇ ਤਾਂ ਮਾਫ਼ ਕਰਨੀ।

## ਦੁਹਿਰਾ

"ਲਿਖਣੇ ਮੈਂ ਗ਼ਲਤੀ ਰਹੀ, ਸਫੇ ਨਾ ਮੇਰੇ ਸਾਫ਼<br>
ਅੰਗ ਮੇਲ ਕੇ ਤੁਮ ਪੜ੍ਹੋ, ਗ਼ਲਤੀ ਕਰਨੀ ਮਾਫ

# ਆਖੀ ਨਾ ਜਾਏ ਉਪਮਾ ਤੇਰੀ

[ਭਾਈ ਗੁਰਦਾਸ ਜੀਉ]

ਲੱਖ ਉਪਮਾ ਉਪਮਾ ਕਰੇ,
ਉਪਮਾ ਨਾਂ ਵਖਾਣੈ।
ਲੱਖ ਮਹਿਮਾ ਮਹਿਮਾ ਕਰੈ,
ਮਹਿਮਾ ਹੈਰਾਣੈ।
ਲਖ ਮਹਾਤਮ, ਮਹਾਤਮਾ,
ਨਾ ਮਹਾਤਮ ਜਾਣੈ।
ਲਖ ਉਸਤਤ ਉਸਤਤ ਕਰੈ,
ਉਸਤਤ ਨਾ ਸਿਵਾਣੈ।
ਆਦ ਪੁਰਖ ਆਦੇਸ਼ ਹੈ,
ਮੈਂ ਮਾਨ ਨਿਮਾਣੈ।

੦—੦

ਸਭ ਅਉਗਣ ਕਾ ਗ੍ਰਿਹਿ ਹੂੰ,
ਗੁਣ ਨਹੀਂ ਮੁਝ ਮੋਹ ਏਕ।
ਤਿਨ ਕਾ ਮੁਝੇ ਆਸਰਾ,
ਤਿਨ ਕੀ ਮੁਝੇ ਟੇਕ।

'ਕੀਟ'



# ਸ੍ਰੀ ਗੁਰੂ ਜੀ ਦੇ ਸੰਖੇਪ ਉਪ੍ਕਾਰ

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ, ਧਾਰਮਿਕ ਅਤੇ, ਸਮਾਜਕ ਸੁਧਾਰਾਂ ਵਿਚ, ਤਕੜੀ ਕਰੜਾਈ ਨਾਲ ਪੰਥ ਦੀ ਅਗਵਾਈ ਕੀਤੀ। ਇਸ ਤੋਂ ਛੁਟ ਰਾਜਨੀਤਕ ਛੇਤਰ ਵਿਚ ਵੀ ਆਪ ਵਧ ਚੜ੍ਹ ਕੇ ਹਿਸਾ ਲੈਂਦੇ ਰਹੇ। ਜਥੇਬੰਦੀ ਦੀ ਏਕਤਾ ਸੰਬੰਧੀ, ਕਈ ਕਾਨਫਰੰਸਾਂ ਹਜ਼ੂਰ ਨੇ ਅਪਨੇ ਖਰਚ ਤੇ ਕਰਵਾਈਆਂ, ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਮੂੰਹ ਫੁਲਾਂ ਨੂੰ ਇਕ ਲੜੀ ਵਿਚ ਪਰੋਨ ਦਾ ਪੁਰਸ਼ਾਰਥ ਕੀਤਾ। ਸਿਖ ਪੰਥ ਨੂੰ ਦੇਸ਼ ਆਜ਼ਾਦੀ ਖਾਤਰ ਲੜਨ ਲਈ ਪ੍ਰੇਰਨਾ ਦੇ ਕੇ ਸ਼ਲਾਘਾ ਯੋਗ ਉਦਮ ਕੀਤਾ। ਇੰਡੀਅਨ ਨੈਸ਼ਨਲ ਕਾਂਗਰਸ ਦੇ ਸਭ ਤੋਂ ਵਡੇ ਨੇਤਾ ਸ੍ਰੀ ਮਾਨ ਯੋਗ ਪੰਡਿਤ ਜਵਾਹਰ ਲਾਲ ਜੀ ਆਪ ਦਾ ਵਧ ਤੋਂ ਵਧ ਸਤਿਕਾਰ ਕਰਦੇ ਰਹੇ।

# ਸ੍ਰੀ ਗੁਰੂ ਜੀ ਦਾ ਸੁਭਾਵ

ਆਪ ਬਹੁਤ ਹੀ ਸੀਲ ਤੇ ਨਰਮ ਸੁਭਾ ਵਾਲੇ ਸੀ। ਆਪ ਜੀ ਦਾ ਬਹੁਤ ਹੀ ਸੀਲ ਸੁਭਾ ਤਕ ਕੇ, ਕਈ ਰਾਜੇ ਤੇ ਕਈ ਜਗੀਰਦਾਰ ਆਪ ਦੇ ਪਵਿਤਰ ਚਰਨੀ ਲਗੇ। ਆਪ ਸਤੋ ਗੁਣ ਹੋਣ ਕਰਕੇ ਹਰ ਇਕ ਜੀਵ ਨੂੰ ਮਿਕਨਾਂ-ਤੀਸ ਵਾਂਗ ਮੋਹ ਲੈਂਦੇ।

ਸ੍ਰੀ ਅਕਾਲ ਪੁਰਖ ਨੇ ਤਿੰਨ ਗੁਣ ਸੰਸਾਰ ਵਿਚ ਵਰਤਾਏ ਹਨ। ਜਿਸ ਤਰ੍ਹਾਂ ਕਿ ਯਥਾ:—

(੧) ਰਜੋ..........ਰਾਜਸੀ ਗੁਣ ਜੋ ਰਾਜਿਆਂ ਵਿਚ ਹੋਇਆ ਕਰਦੇ ਹਨ।

(੨) ਸਤੋ.......ਸਾਂਤ ਵਾਲੇ ਗੁਣ ਜੇਹੜੇ ਬੜੇ ਬੜੇ ਸਾਧੂ ਅਵਤਾਰਾਂ

ਵਿਚ ਪਾਏ ਜਾਂਦੇ ਹਨ।

(੩) ਤਮੋ....ਇਹ ਗੁਣ ਤਾਮਸੀ ਹੈ ਜੋ ਹੜਾ ਕੇ ਤੱਤੇ ਗੁਣਾਂ ਵਾਲਾ ਹੈ।

ਸੋ ਸ੍ਰੀ ਹਜ਼ੂਰ ਵਿਚ ਸਤੋ ਗੁਣ ਬਹੁਤ ਅਧਿਕ ਸੀ। ਇਸ ਗੁਣ ਦੇ ਹੋਣ ਕਰਕੇ, ਆਪ ਦਾ ਚੇਹਰਾ ਹਮੇਸ਼ਾਂ ਹੀ ਦਗ ਦਗ ਕਰਕੇ ਚਮਕਦਾ ਰਹਿੰਦਾ ਸੀ। ਆਪ ਦਾ ਨੂਰਾਨੀ ਚੇਹਰਾ ਤੇ ਸਤੋ ਗੁਣ ਨੂੰ ਤਕ ਕੇ ਕਈਆਂ ਨੇ ਹਾਰ ਮੰਨੀ। ਆਪ ਦੇ ਸਤੋ ਗੁਣ ਦੇ ਪਰਤਾਪ ਨਾਲ ਇਹ ਇਨਸਾਨ ਤਾਂ ਕੀ ਚੀਜ਼ ਹਨ ਪਸ਼ੂ ਵੀ ਆਪ ਦੇ ਪਾਸੋਂ ਤਰ੍ਹਾਂ ਤਰ੍ਹਾਂ ਦੇ ਲਾਭ ਉਠਾਂਦੇ ਰਹੇ—ਗਊਆਂ ਭੇਡਾਂ ਘੋੜੇ ਆਦਿ। ਗਊਆਂ ਦਾ ਖਾਸ ਖਿਆਲ ਰਖਦੇ। ਹਜ਼ੂਰ ਨੇ ਕਈ ਕਿਸਮ ਦੇ ਇਨਾਮ ਵੰਡੇ ਜਿਸ ਦਾ ਜਾ-ਨਵਰ ਚੰਗਾ ਹੁੰਦਾ ਉਸਦੀ ਕੱਦਰ ਕਰਦੇ। ਜੇ ਕੋਈ ਆਪ ਦਾ ਸੇਵਕ ਕਿਸੇ ਕਾਰਨ ਕਰਕੇ ਦੁਖੀ ਹੋ ਕੇ ਆਪ ਜੀ ਦੀ ਪਵਿਤਰ ਚਰਨੀ ਆਇਆ, ਤਾਂ ਹਜ਼ੂਰ ਉਸਨੂੰ ਦਲਾਸੇ ਦਾ ਹਥ ਫੇਰ ਕੇ ਕਈ ਤਰ੍ਹਾਂ ਦੇ ਉਪਦੇਸ਼ ਦੇਂਦੇ ਜਿਸ ਨੂੰ ਸੁਣ ਕੇ ਉਹ ਧੰਨ ਧੰਨ ਦੀ ਧੁਨ ਅਲਾਪ ਕੇ, ਰਾਜ਼ੀ ਖੁਸ਼ੀ ਆਪਣੇ ਘਰ ਚਲਾ ਜਾਂਦਾ। ਜਦ ਦੁਨੀਆਂ ਵਿਚ ਹਦੋਂ ਵਧ ਕੇ ਅਤਿਆਚਾਰ ਹੋਣ ਲਗ ਪੈਣ, ਤੇ ਦੁਨੀਆਂ ਇਹਨਾਂ ਦੁਖਾਂ ਤੋਂ ਤੰਗ ਆ ਕੇ ਸ੍ਰੀ ਅਕਾਲ ਪੁਰਖ ਪਾਸ ਫਰਯਾਦ ਕਰੇ, ਤਾਂ ਸ੍ਰੀ ਅਕਾਲ ਪੁਰਖ ਦੁਨੀਆਂ ਨੂੰ ਸੁਖੀ ਰਖਨ ਤੇ ਵਸਾਨ ਲਈ ਆਪ ਜਿਹੇ ਸਤੋ ਗੁਣ ਵਾਲੇ ਆਗੂ ਪਰਗਟ ਕਰਦਾ ਹੈ। ਆਪ ਦੇ ਦਿਲ ਵਿਚ ਇਹ ਧੁੰਨ ਸਦਾ ਹੀ ਲਗੀ ਰਹਿੰਦੀ ਸੀ ਕਿ ਜਿਥੇ ਸਿਖ ਕੌਮ ਧਾਰਮਿਕ ਤੌਰ ਤੇ ਉਚੀ ਤੇ ਸੁਚੀ ਸਾਬਤ ਹੋਵੇ। ਉਥੇ ਦੇਸ਼ ਦੀ ਸੁਤੰਤਰਤਾ ਬਦਲੇ ਵੀ ਦੇਸ਼ ਦੀ ਅਗਵਾਈ ਕਰੇ। ਤੇ ਅਜ਼ਾਦੀ ਲਈ ਆਪਣਾ ਪੂਰਾ ਹਿਸਾ ਅਦਾ ਕਰਦੀ ਹੋਈ ਅਪਣੀਆਂ ਸ਼ਾਨਦਾਰ ਰਵਾਇਤਾਂ ਨੂੰ ਚਾਰ ਚੰਦ ਲਾਵੇ।

# ਗ਼ਰੀਬਾਂ ਤੇ ਨਜ਼ਰ

ਇਕ ਵਾਰਾਂ ਇਕ ਪ੍ਰੇਮੀ ਜੋ ਨਾਮਧਾਰੀ ਨਹੀਂ ਸੀ, ਉਹਨਾਂ ਦੀ ਚਰਨੀ ਆਣ ਲਗਾ ਤੇ ਹਥ ਜੋੜ ਬੜੇ ਪ੍ਰੇਮ ਨਾਲ ਅਰਦਾਸ ਕਰਨ ਲਗਾ ਕਿ, ਹੇ ਮਹਾਰਾਜ ਮੈਂ ਸੁਣਿਆ ਹੈ, ਆਪ ਨੇ ਕਈਆਂ ਦੇ ਦੁਖ ਦੂਰ ਕੀਤੇ ਹੈਨ । ਕਿਰਪਾ ਕਰਕੇ ਮੇਰਾ ਵੀ ਸੰਕਟ ਦੂਰ ਕਰੋ ਜੀ। ਮੈਂ ਇਕ ਨਿਕੇ ਜਿਹੇ ਦੁਖ ਦਾ ਸ਼ਿਕਾਰ ਹਾਂ, ਤਾਂ ਸਤਿਗੁਰੂ ਜੀ ਨੇ ਆਪਣੇ ਪਵਿਤਰ ਮੁਖਾਰ ਬਿੰਦ ਚੋਂ ਬਚਨ ਉਚਾਰਨ ਕੀਤਾ ਕਿ, ਜੇ ਤੂੰ ਆਪਣੇ ਸੰਕਟ ਦੂਰ ਕਰਨੇ ਹੈਨ ਤਾਂ ਪਹਿਲੇ ਤੂੰ ਵੀ ਕਿਸੇ ਗ਼ਰੀਬ ਦੇ ਸੰਕਟ ਦੂਰ ਕਰ, ਜੋ ਤੈਥੋਂ ਵੀ ਵਧੇਰੇ ਸੰਕਟ ਵਾਲਾ ਹੋਵੇ । ਜੇ ਕਿਸੇ ਨੇ ਅਪਣੀ ਬੀਮਾਰੀ ਦੂਰ ਕਰਨੀ ਹੋਵੇ, ਤਾਂ ਉਸ ਦਾ ਇਹ ਸੌਖਾ ਹੀ ਉਪਾਵ ਹੈ ਕਿ ਉਹ ਕਿਸੇ ਆਪਣੇ ਤੋਂ ਨੀਵੇਂ, ਕਮਜ਼ੋਰ ਤੇ ਬੀਮਾਰ ਦਾ ਪੂਰਾ ੨ ਧਿਆਨ ਰਖੇ ਤਾਂ ਉਸ ਦਾ ਧਿਆਨ ਸ੍ਰੀ ਅਕਾਲ ਪੁਰਖ ਆਪ ਹੀ ਹਰ ਤਰ੍ਹਾਂ ਰਖਦਾ ਹੈ। ਇਸ ਤਰ੍ਹਾਂ ਜੇ ਕੋਈ ਕਿਸੇ ਦਾ ਦੁਖ ਦੂਰ ਕਰਦਾ ਹੈ, ਤਾਂ ਸ੍ਰੀ ਅਕਾਲ ਪੁਰਖ ਉਸ ਦਾ ਦੁਖ ਭਲੀ ਪ੍ਰਕਾਰ ਦੂਰ ਕਰ ਦੇਂਦਾ ਹੈ । ਇਸ ਪਰਕਾਰ ਹੋਰ ਵੀ ਕਈ ਪਰਕਾਰ ਦੇ ਉਪਦੇਸ਼ ਦੇਕੇ ਉਸ ਨੂੰ ਦਰ ਤੇ ਪਰਵਾਨ ਕਰ ਆਪਣੀ ਮੇਹਰ ਦਾ ਛੱਟਾ ਮਾਰਿਆ। ਇਹ ਉਪਦੇਸ਼ ਲੈਕੇ ਸੇਵਕ ਰਾਜ਼ੀ ਖ਼ੁਸ਼ੀ ਅਪਣੇ ਘਰ ਵਾਪਸ ਚਲਾ ਗਿਆ, ਤੇ ਜਾ ਕੇ ਸਤਿਗੁਰੂ ਜੀ ਦੇ ਕਹੇ ਹੁਕਮ ਅਨੁਸਾਰ ਉਸ ਨੇ ਅਪਣੇ ਤੋਂ ਵਧੇਰੇ ਦੁਖੀ ਜੀਵ ਲਭਾ, ਤੇ ਉਸ ਦੀ ਸੇਵਾ ਕਰਨ ਲਗ ਪਿਆ। ਜਿਉਂ ਜਿਉਂ ਉਹ ਦੁਖੀ ਦੀ ਸੇਵਾ ਕਰਦਾ ਸੀ, ਤਿਉਂ ਤਿਉਂ ਹੀ ਉਸ ਦਾ ਦੁਖ ਘਟਦਾ ਜਾਂਦਾ ਸੀ। ਅਖ਼ੀਰ ਨੂੰ ਜਦ ਉਸ ਨੇ ਉਸ ਦੁਖੀ ਦਾ ਦੁਖ ਦੂਰ ਕਰ ਦਿਤਾ, ਜੋ ਕੇ ਉਸ ਨੇ ਲਭਾ ਸੀ, ਉਦੋਂ ਹੀ ਉਸ ਦਾ ਦੁਖ ਭੀ ਦੂਰ ਹੋ ਗਿਆ, ਤੇ ਰੋਗ ਜਾਂਦੇ ਦਾ ਪਤਾ ਵੀ ਨਹੀਂ ਲਗਾ । ਤਾਂ ਉਸ ਨੇ ਇਹ

ਦਿਲ ਵਿਚ ਧਿਆਨ ਧਰ ਕੇ ਕਿਹਾ, ਇਹ ਤਾਂ ਕੋਈ ਪੂਰਨ ਪ੍ਰਮਾਤਮਾ ਦੀ ਜੋਤ ਹਨ । ਜੋ ਕੇ ਦੁਨੀਆਂ ਦੇ ਹਰ ਪਰਕਾਰ ਦੇ ਦੁਖ ਦੂਰ ਕਰਨ ਆਏ ਹਨ । ਸਤਿਗੁਰੂ ਦੀ ਚਰਨੀ ਆਣ ਕੇ ਚਰਨ ਪਕੜ ਲਏ । ਇਸ ਤਰ੍ਹਾਂ ਉਹ ਉਪਕਾਰ ਕਰਨ ਲਗ ਪਿਆ । ਜਿਸਦਾ ਸਦਕਾ ਅਨੇਕਾਂ ਦੁਖੀਆਂ ਦਾ ਭਲਾ ਹੋਇਆ ।

## ਮਾਲਾ ਦਾ ਪਰਤਾਪ

ਸ੍ਰੀ ਸਤਿਗੁਰੂ ਮਹਾਰਾਜ ਜੀ ਨੂੰ ਜਦੋਂ ਵੀ ਮੈਂ ਡਿਠਾ ਮਾਲਾ ਫੇਰ-ਦਿਆਂ ਹੀ ਵੇਖਿਆ, ਸਵੇਰ ਤੋਂ ਲੈਕੇ ਸਾਰਾ ਦਿਨ ਲੰਘ ਜਾਂਦਾ । ਉਹਨਾਂ ਦੇ ਪਵਿਤ੍ਰ ਹੱਥਾਂ ਦੀ ਫੇਰੀ ਹੋਈ ਮਾਲਾ ਦੀ ਇਤਨੀ ਸੰਮਰਥਾ ਸੀ, ਕਿ ਇਕ ਦਿਨ ਇਕ ਮਾਈ ਜੋ ਲਾਹੌਰ ਚੂਨਾ ਮੰਡੀ ਵਿਚ ਰਹਿੰਦੀ ਸੀ । ਜਿਸ ਦਾ ਨਾਮ ਕੇਸਰ ਦੇਵੀ ਸੀ । ਉਸ ਵਿਚਾਰੀ ਦਾ ਇਕੋ ਇਕ ਸਪੁਤਰ ਸਰਦੀ ਦੇ ਪੰਜੇ ਵਿਚ ਫਸ ਕੇ ਬਹੁਤ ਹੀ ਭਿਆਨਕ ਸੂਰਤ ਅਖਤਿਆਰ ਕਰ ਗਿਆ । ਵਿਚਾਰੀ ਮਾਈ ਨੇ ਡਾਕਟਰ ਨਿਹਾਲ ਚੰਦ ਸੀਕਰੀ ਜੋ ਕੇ ਸ਼ਹਿਰ ਦਾ ਬਹੁਤ ਹੀ ਉਘਾ ਡਾਕਟਰ ਸੀ ਨੂੰ ਲੈ ਆਂਦਾ । ਉਸ ਨੇ ਬੜੀ ਹੀ ਕੋਸ਼ਿਸ਼ ਕਰਨ ਮਗਰੋਂ ਸਿਰ ਫੇਰ ਦਿਤਾ, ਕੇ ਜੇ ਹੀ ਹੈ, ਇਹ ਰਾਤ ਕਟੇ । ਉਹ ਵਿਚਾਰੀ ਰੋਣ ਕੁਰਲਾਉਣ ਲਗ ਪਈ । ਕਿਸੇ ਨੇ ਦਸ ਪਾਈ ਕੇ ਇਸ ਪਰ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਹੋਣੀ ਚਾਹੀਦੀ ਹੈ । ਕੋਈ ਡਰ ਨਾ ਕਰੋ ? ਸੋਚ ਸੋਚ ਕੇ ਮਾਈ ਨੇ ਉਹਨਾਂ ਦਾ ਪਤਾ ਪੁਛਿਆ । ਤਾਂ ਉਹ ਮਾਈ ਜੋ ਕੇ ਉਮਰ ਵੀ ਖਾ ਬੈਠੀ ਸੀ, ਹਜ਼ੂਰ ਨੂੰ ਬਹੁਤ ਹੀ ਕਠਨਤਾਈ ਨਾਲ ਲਭਣ ਤੁਰੀ, ਤਾਂ ਉਹ ਵਿਚਾਰੀ ਦੁਖੀ ਹੋ ਕੇ ਤੁਰਨ ਹੀ ਲਗੀ ਸੀ, ਕਿ ਇਕ ਮਾਲਾ ਫੇਰਦੀ ਹੋਈ ਬੀਬੀ ਆ ਗਈ ਤੇ ਕਹਿਣ ਲਗੀ ਮਾਤਾ ਜੀ ਆਪ ਖੇਚਲ ਨਾ ਕਰੋ । ਸ੍ਰੀ ਸਤਿਗੁਰੂ ਜੀ ਏਥੇ ਹੀ ਚਰਨ ਪਾਣ ਆ ਰਹੇ ਹਨ । ਸ੍ਰੀ ਅਕਾਲ ਪੁਰਖ ਚੰਗਾ ਹੀ ਕਰੇਗਾ,

ਬਸ ਆ ਰਹੇ ਹਨ। ਇਹ ਹੁਕਮ ਨਾਮਾ ਹਜ਼ੂਰ ਦਾ ਸੁਣ ਕੇ ਮਾਈ ਦੇ ਸਰੀਰ ਵਿਚ ਜਾਨ ਪੈ ਗਈ, ਤੇ ਲਗੀ ਕੁਝ ਵਿਚਾਰਨ। ਅਜੇ ਉਹ ਵਿਚਾਰਦੀ ਹੀ ਪਈ ਸੀ ਤਾਂ ਅਚਾਨਕ ਹਜ਼ੂਰ ਆਪ ਆ ਖਲੋਤੇ, ਤੇ ਸਾਰਾ ਸਮਾਚਾਰ ਪੁਛਿਆ। ਸਰਦੀ ਆਪਣਾ ਪੂਰਾ ਜ਼ੋਰ ਦਸ ਰਹੀ ਸੀ। ਤੇ ਮੀਂਹ ਵੀ ਪੈ ਰਿਹਾ ਸੀ, ਕੱਕਰ ਦਾ ਤਾਂ ਕੋਈ ਹਿਸਾਬ ਹੀ ਨਾ ਸਮਝੋ। ਹਜ਼ੂਰ ਨੇ ਹੁਕਮ ਦਿਤਾ ਕਿ ਇਕ ਘੜਾ ਪਾਣੀ ਦਾ ਜੋ ਕਿ ਆਪ ਨੇ ਰਾਤ ਨੂੰ ਭਰਿਆ ਹੋਵੇ ਲੈ ਆਵੋ। ਭਰਿਆ ਭਰਾਤਾ ਉਹ ਘੜਾ ਜਦੋਂ ਉਹਨਾਂ ਨੇ ਲੈ ਆਂਦਾ, ਤਾਂ ਹਜ਼ੂਰ ਨੇ ਕਿਹਾ ਕਿ ਇਹ ਸਾਰਾ ਪਾਣੀ ਇਸ ਦੇ ਸਿਰ ਉਪਰ ਡੋਲ੍ਹ ਦੇਵੋ। ਅਕਾਲ ਪੁਰਖ ਭਲੀ ਕਰੇਗਾ। ਉਹਨਾਂ ਦੇ ਹੁਕਮ ਨੂੰ ਭਲਾ ਕੋਣ ਮੋੜ ਸਕਦਾ ਸੀ ਹੁਕਮ ਅਨੁਸਾਰ ਕੇਸਾਂ ਸਮੇਤ ਅਸ਼ਨਾਨ ਕਰਾ ਦਿਤਾ। ਆਪ ਖੜੇ ਖੜੇ ਮਾਲਾ ਫੇਰਦੇ ਰਹੇ ਅਤੇ ਮਾਈ ਨੂੰ ਕਿਹਾ ਭਜਨ ਕਰਦੀ ਰਹੋ। ਸੰਤ ਬਹਾਦਰ ਸਿੰਘ ਜੀ ਨੇ ਮਾਈ ਅਤੇ ਮੁੰਡੇ ਦੇ ਕੰਨ ਵਿਚ ਭਜਨ ਦਸ ਦਿੱਤਾ ਬਸ ਅਸ਼ਨਾਨ ਕਰਨ ਨਾਲ ਤੇ ਭਜਨ ਦੇ ਪ੍ਰਤਾਪ ਨਾਲ ਹੀ ਪ੍ਰੇਮੀ ਉਠ ਖਲੋਤਾ ਤੇ ਧੰਨ ਧੰਨ ਦੀ ਰਟ ਲਾਉਂਦਾ ਹੋਇਆ ਚਰਨੀ ਪੈ ਗਿਆ। ਦਾਸ ਨੇ ਉਸ ਪ੍ਰੇਮੀ ਦੇ ਦਰਸ਼ਨ ਲਾਹੌਰ ਵਿਚ ਕਈ ਵਾਰ ਕੀਤੇ ਸਨ।

# ਇਕ ਮੁਸਲਮਾਨ ਪੀਰ ਸਰਨੀ ਪਿਆ

ਇਕ ਵਾਰ ਸ੍ਰੀ ਸਤਿਗੁਰੂ ਜੀ ਮਹਾਰਾਜ ਨੇ ਭਾਟੀ ਦਰਵਾਜ਼ੇ ਦੇ ਬਾਹਰ 'ਦਾਤਾ ਗੰਜ ਬਖ਼ਸ਼' ਦੇ ਪਾਸ ਸ੍ਰੀ ਮਾਨ ਭਾਈ ਧਿਆਨ ਸਿੰਘ ਜੀ ਦੀ ਹਵੇਲੀ ਵਿਚ ਦਰਸ਼ਨ ਦੇ ਕੇ ਲੋਕਾਂ ਨੂੰ ਨਿਵਾਜਿਆ। ਹਜ਼ੂਰ ਨੇ ਹੁਕਮ ਦਿਤਾ ਕਿ ਸਵੇਰ ਦਾ ਦੀਵਾਨ ਖਾਲਸਾ ਸਕੂਲ ਦੇ ਬਾਹਰ ਖੁਲ੍ਹੇ ਮੈਦਾਨ ਵਿਚ ਸਜਾਇਆ ਜਾਵੇ। ਉਹਨ੍ਹਾਂ ਦੇ ਹੁਕਮ ਦੀ ਦੇਰ ਸੀ ਕਿ ਸਵੇਰ ਦੇ ਦੀਵਾਨ ਦਾ ਪ੍ਰਬੰਧ ਉਥੇ ਹੋ ਗਿਆ। ਦਰਸ਼ਨ ਦੇਣ ਦੀਆਂ ਤਿਆਰਆਂ

ਹੋ ਗਈਆਂ ਤੇ ਬੜਾ ਵਡਾ ਪੰਡਾਲ ਲਗ ਗਿਆ। ਜਦੋਂ ਸਵੇਰੇ ਆਸਾ ਜੀ ਦੀ ਵਾਰ ਲਗੀ ਤਾਂ ਹਜ਼ੂਰ ਨੇ ਲੋਕਾਂ ਨੂੰ ਨਿਵਾਜਿਆ ਤੇ ਦਰਸ਼ਨ ਦੇਣ ਦੀ ਕਿਰਪਾਲਤਾ ਕੀਤੀ। ਉਹ ਥਾਂ ਸੁਰਗ ਨਾਲੋਂ ਕਈ ਗੁਣਾਂ ਅਧਿਕ ਸ਼ਾਨ ਰਖਦੀ ਸੀ। ਜਦੋਂ ਕੀਰਤਨ ਦੇ ਮਗਰੋਂ ਹਜ਼ੂਰ ਬੈਠੇ ਹੀ ਸਨ, ਤਾਂ ਅਚਾਨਕ ਇਕ ਮੁਸਲਮਾਨ ਜੋ ਪੀਰ ਕਰ ਕੇ ਮੰਨਿਆਂ ਜਾਂਦਾ ਸੀ। ਜਿਸ ਦਾ ਨਾਮ ਹਾਜ਼ੀ ਨਿਆਮਤ ਅਲੀ ਸੀ, ਆ ਖਲੋਤਾ। ਉਨ੍ਹਾਂ ਦਾ ਨੂਰਾਨੀ ਚੇਹਰਾ ਤੇ ਮਸਤਾਨੀ ਸੋਹਣੀ ਸੂਰਤ ਵੇਖ ਕੇ ਨਾ ਰਹਿ ਸਕਿਆ ਤੇ ਆ ਕੇ ਮਹਾਰਾਜ ਦੇ ਪਵਿਤਰ ਚਰਨ ਕਮਲ ਫੜੇ, ਤੇ ਰੋਣ ਲਗਾ। ਪ੍ਰੇਮ ਦੇ ਹੰਝੂ ਕੇਰਦਾ ਹੋਇਆ ਬੋਲ ਉਠਿਆ ਕਿ ਮੈਂ ਕਿਸੇ ਕੰਮ ਜਾ ਰਿਹਾ ਸਾਂ ਕਿ ਆਪ ਦਾ ਪਰਕਾਸ਼ ਨਹੀਂ ਝਲ ਸਕਿਆ, ਆਪ ਦੇ ਦਰਸ਼ਨ ਲਈ ਚਿਤ ਨੂੰ ਐਸੀ ਖਿਚ ਪਈ ਕਿ ਹਜ਼ੂਰ ਦੇ ਪਵਿਤਰ ਦਰਸ਼ਨ ਕਰ ਕੇ ਮੈਨੂੰ ਸਭ ਕੁਝ ਭੁਲ ਗਿਆ ਹੈ। ਆਪ ਮੇਰੇ ਤੇ ਕਿਰਪਾ ਦਰਿਸ਼ਟੀ ਕਰੋ। ਜਿਸ ਤਰ੍ਹਾਂ ਕਈਆਂ ਪੁਰ ਆਪ ਕਿਰਪਾ ਦਰਿਸ਼ਟੀ ਕਰਦੇ ਆਏ ਹੋ।

ਸਤਿਗੁਰੂ ਜੀ ਨੇ ਐਸਾ ਉਪਦੇਸ਼ ਦਿਤਾ ਕਿ ਚਿਰ ਤੋੜੀ ਸਤਿਗੁਰਾਂ ਦੇ ਪਵਿਤਰ ਦਰਸ਼ਨ ਕਰ ਕੇ ਚਰਨ ਫੜੀ ਆਪਣਾ ਜੀਵਨ ਸਫਲਾ ਕਰਦਾ ਰਿਹਾ। ਹਰ ਰੋਜ਼ ਜਿੰਨੇ ਦਿਨ ਸਤਿਗੁਰੂ ਰਹੇ ਉਹ ਮੁਸਲਮਾਨ ਪੀਰ ਸਤਿਗੁਰੂ ਜੀ ਦੇ ਪਵਿਤਰ ਦਰਸ਼ਨ ਸਭ ਸੇਵਕਾਂ ਤੋਂ ਪਹਿਲੇ ਹੀ ਆ ਕੇ ਕਰਦਾ ਸੀ। ਇਸ ਤੋਂ ਇਹ ਸਾਫ ਸਿਧ ਹੋਇਆ ਕਿ ਸਤਿਗੁਰੂ ਜੀ ਨੂੰ ਕੇਵਲ ਸਿਖ ਹੀ ਨਹੀਂ, ਸਗੋਂ ਸਾਰੀਆਂ ਕੌਮਾਂ ਆਪ ਨੂੰ ਉੱਚਾ ਤੇ ਸੁਚਾ ਜਾਨ ਕੇ ਆਪ ਪਾਸੋਂ ਸ਼ੁਭ ਉਪਦੇਸ਼ ਲੈ ਕੇ ਆਪਣਾ ਜੀਵਨ ਸੁਫਲਾ ਕਰਦੀਆਂ ਸਨ।

## ਇਕ ਵਿਦਵਾਨ ਪੰਡਿਤ ਨੂੰ ਉਪਦੇਸ਼

ਆਪ ਦੀ ਰੁਹਾਨੀ ਤਾਕਤ ਨੂੰ ਅਨੁਭਵ ਕਰ ਕੇ ਕਈ

ਵਿਦਵਾਨ ਪੰਡਿਤ ਰੂਹਾਨੀਅਤ ਦੇ ਮਾਲਕ ਆਪ ਦੀ ਸਰਨੀ ਪਏ। ਤੇ ਸ਼ੁਭ ਉਪਦੇਸ਼ ਲੈ ਕੇ ਆਪਣਾ ਜੀਵਨ ਸੁਫਲਾ ਕਰਦੇ ਰਹੇ। ਇਕ ਵਾਰ ਆਪ ਜੀ ਦਾ ਬਹੁਤ ਵਡਾ ਦੀਵਾਨ ਲਾਹੌਰ ਖਾਲਸਾ ਹਾਈ ਸਕੂਲ ਦੇ ਵਡੇ ਮੈਦਾਨ ਵਿਚ ਸਜਾਇਆ ਗਿਆ ਤੇ ਹਜ਼ਾਰਾਂ ਦੀ ਗਿਣਤੀ ਵਿਚ ਸੰਗਤ ਆਪ ਦੇ ਸ਼ੁਭ ਦਰਸ਼ਨਾਂ ਨੂੰ ਆਈ। ਇਕ ਪੰਡਿਤ ਜਿਸ ਦਾ ਪਵਿਤਰ ਨਾਮ ਲਾਲਾ ਬਾਂਕੇ ਬਿਹਾਰੀ ਸੀ। ਜੋ ਆਪਣੇ ਆਪ ਨੂੰ ਵਡਾ ਵਿਦਵਾਨ ਸਮਝੀ ਬੈਠਾ ਸੀ ਦਰਸ਼ਨ ਕਰਨ ਨੂੰ ਆਣ ਪਹੁੰਚਾ। ਮਹਾਰਾਜ ਦੇ ਸੀਲ ਸੁਭਾਅ ਵਾਲੇ ਬਚਨ ਸੁਣ ਕੇ ਨਿਮਸਕਾਰ ਕੀਤੀ ਤੇ ਆਖਣ ਲਗਾ ਕਿ, ਮੈਂ ਇਹਨਾਂ ਜੇਹਾ ਸੀਲ ਸੁਭਾਅ ਵਾਲਾ ਅਜ ਤਕ ਕੋਈ ਨਹੀਂ ਡਿਠਾ।

ਅਖੀਰ ਨੂੰ ਉਸ ਪੰਡਿਤ ਨੇ ਸ੍ਰੀ ਸਤਿਗੁਰੂ ਜੀ ਪਾਸੋਂ ਉਪਦੇਸ਼ ਲੈਕੇ ਆਪਨਾ ਜੀਵਨ ਸਫਲਾ ਕੀਤਾ। ਇਹ ਸਭ ਉਨ੍ਹਾਂ ਦੇ ਸੀਲ ਸੁਭਾਅ ਦਾ ਹੀ ਕਾਰਨ ਸੀ, ਜੋ ਸਾਰੀ ਦੁਨੀਆਂ ਉਹਨਾਂ ਦੇ ਪਵਿਤਰ ਦਰਸ਼ਨ ਕਰ ਕੇ ਲਾਭ ਉਠਾਂਦੀ ਰਹੀ। ਉਨ੍ਹਾਂ ਦੇ ਸ਼ੀਲ ਸੁਭਾਅ ਅਗੇ ਬੜੇ ਬੜੇ ਚਕਰਵਰਤੀ ਵੀ ਝੁਕ ਜਾਂਦੇ ਸਨ।

## ਇਕ ਲੱਖ ਪਤੀ ਨੂੰ ਉਪਦੇਸ਼

ਇਕ ਵੇਰਾਂ ਇਕ ਲਖ ਪਤੀ, ਜਿਸ ਦਾ ਪਵਿਤਰ ਨਾਮ ਗੁਰਬਖਸ਼ ਸਿੰਘ ਜੀ ਸੀ, ਸ੍ਰੀ ਹਜ਼ੂਰ ਦੀ ਸਰਨੀ ਆਇਆ, ਤੇ ਆ ਕੇ ਅਰਜ਼ ਕਰਨ ਲਗਾ, ਕਿ ਹੇ ਸਚੇ ਪਾਤਸ਼ਾਹ ਜੀ, ਮੈਨੂੰ ਵੀ ਆਪਣੀ ਮਿਹਰ ਦੀ ਨਜ਼ਰ ਕਰ ਕੇ ਨਾਮ ਦਾਨ ਬਖ਼ਸ਼ੋ। ਇਸ ਪੁਰ ਗੁਰੂ ਜੀ ਨੇ ਹੁਕਮ ਕੀਤਾ, ਕਿ ਹੇ ਪ੍ਰੇਮੀਆਂ, ਤੂੰ ਕੀ ਕਿਰਤ ਕਮਾਈ ਕਰਦਾ ਹੈ। ਉਸ ਨੇ ਕਿਹਾ, ਕਿ ਸੱਚੇ ਪਾਤਸ਼ਾਹ ਜੀਉ ਮੈਂ ਤਾਂ ਕੋਈ ਕੰਮ ਨਹੀਂ ਕਰ ਰਿਹਾ, ਇਸ ਪੁਰ ਹਜ਼ੂਰ ਨੇ ਹੁਕਮ ਕੀਤਾ ਕਿ, ਤੂੰ

ਆਪਣੀ ਕਮਾਈ ਦੀ ਰਕਮ ਵਿਚੋਂ ਦਸਵਾਂ ਹਿਸਾ ਕੱਢ ਕੇ ਕਦੀ ਧਰਮ ਦੇ ਰਾਹ ਤੇ ਲਾਇਆ ਹੈ ? ਇਸ ਪੁਰ ਉਹ ਆਖਣ ਲਗਾ ਕਿ, ਇਸ ਗਲ ਦਾ ਤਾਂ ਮੈਨੂੰ ਚੇਤਾ ਹੀ ਨਹੀਂ। ਗੁਰੂ ਜੀ ਨੇ ਹੁਕਮ ਕੀਤਾ, ਕਿ ਭਜਨ ਪੁਛ ਤੇ ਸਤਿ ਗੁਰਾਂ ਦੀ ਚਲਾਈ ਮਰਯਾਦਾ ਦੇ ਅਨੁਸਾਰ ਜੋ ਤੈਨੂੰ ਮਹੀਨੇ ਵਿਚੋਂ ਆਮਦਨੀ ਹੋਵੇ, ਉਸ ਦਾਂ ਦਸਵਾਂ ਹਿੱਸਾ ਕੱਢ ਕੇ ਧਰਮ ਦੇ ਲੇਖੇ ਲਾਇਆ ਕਰ, ਤੇ ਨੌਂ ਹਿਸੇ ਆਪਣੇ ਘਰ ਵਰਤਿਆ ਕਰ। ਇਸ ਪੁਰ ਤੈਨੂੰ ਸਦਾ ਸ਼ਾਂਤੀ ਪਰਾਪਤ ਹੋਵੇਗੀ। ਇਸ ਨਾਲ ਤੇਰਾ ਹਰ ਤਰ੍ਹਾਂ ਕਲਿਆਣ ਹੋਵੇਗਾ, ਤੇ ਸੁਖ ਮਿਲੇਗਾ। ਗੁਰੂ ਜੀ ਦੀ ਇਹ ਗਲ ਉਸ ਦੇਦਿਲ ਵਿਚ ਅਸਰ ਕਰ ਗਈ, ਤੇ ਉਹ ਆਪਣੀ ਸਾਰੀ ਕਮਾਈ ਦਾ ਦਸਵਾਂ ਹਿਸਾ ਧਰਮ ਦੇ ਲੇਖੇ ਲਾਉਣ ਲਗਾ। ਥੋੜੇ ਹੀ ਦਿਨਾਂ ਵਿਚ ਉਸ ਨੂੰ ਐਸਾ ਨਾਮ ਦਾ ਰੰਗ ਚੜ੍ਹਿਆ, ਕਿ ਉਹ ਇਕ ਪਲ ਭਰ ਵੀ ਆਪਣੇ ਸਤਿਗੁਰੂ ਦਾ ਬਖਸ਼ਿਆ ਉਪਦੇਸ਼ ਨਹੀਂ ਵਿਸਾਰਦਾ ਸੀ, ਸਰੀਰ ਜੋ ਕਈ ਦਿਨਾਂ ਤੋਂ ਦੁਖੀ ਸੀ ਉਹ ਵੀ ਸੁਖੀ ਹੋ ਗਿਆ, ਤੇ ਅਗੇ ਵਾਸਤੇ ਉਹ ਗੁਰੂ ਮਹਾਰਾਜ ਦਾ ਸਚਾ ਸੇਵਕ ਹੋ ਗਿਆ। ਸੋ ਇਹ ਸੁਖੈਨ ਤਰੀਕਾ ਆਪਣੀ ਦੇਹ ਨੂੰ ਸੁਖੀ ਰਖਣ ਦਾ ਹੈ ਜੋ ਚਿਤ ਵਾਹਿਗੁਰੂ ਵਲ ਲਗਾਉਂਦਾ ਹੈ। ਇਸ ਤਰ੍ਹਾਂ ਹਜ਼ੂਰ ਨੇ ਉਸ ਦਾ ਕਲਿਆਨ ਕਰਦੇ ਹੋਏ ਉਸ ਨੂੰ ਸਿਧੇ ਰਾਹ ਤੇ ਲਾਇਆ।

## ਪਰੇਮ ਦੇ ਭੁੱਖੇ

ਸ੍ਰੀ ਸਤਿਗੁਰੂ ਜੀ ਮਹਾਰਾਜ ਦੇ ਪਵਿਤਰ ਦਰਸ਼ਨ ਹਿਤ ਦੂਰੋਂ ਦੂਰੋ ਸੰਗਤ ਆਉਂਦੀ, ਤੇ ਮਹਾਰਾਜ ਜੀ ਪਾਸੋਂ ਸ਼ੁਭ ਉਪਦੇਸ਼ ਲੈ ਕੇ ਆਪਣਾ ਜੀਵਨ ਸਫਲ ਕਰਦੀ।

ਇਕ ਵਾਰੀ ਲਾਹੌਰ ਵਿਚ, ਆਪ ਸ੍ਰ: ਧਿਆਨ ਸਿੰਘ ਜ

ਪਥਰਾਂ ਵਾਲੇ ਦੀ ਹਵੇਲੀ ਵਿਚ ਸੰਗਤਾਂ ਨੂੰ ਤਾਰਨ ਹਿਤ ਆਪਣੀ ਮਨੋਹਰ ਰਸਨਾ ਤੋਂ ਉਪਦੇਸ਼ ਦੇ ਰਹੇ ਸਨ, ਤਾਂ ਇਕ ਪ੍ਰੇਮੀ ਜਿਸ ਦਾ ਨਾਮ ਭਾਈ ਹਰ ਕ੍ਰਿਸ਼ਨ ਸਿੰਘ ਸੀ। ਜੋ ਕਿ ਬਹੁਤ ਹੀ ਮੁਸ਼ਕਲ ਨਾਲ ਆਪਣਾ ਉਦਰ ਭਰਦਾ ਸੀ, ਹਥ ਜੋੜ ਅਰਦਾਸ ਕਰਨ ਲਗਾ ਕਿ, ਮਹਾਰਾਜ ਆਪ ਸੋਲਾਂ ਕਲਾਂ ਸੰਪੂਰਨ ਹੋ, ਤੇ ਆਪ ਨੇ ਕਈਆਂ ਨੂੰ ਆਪਣਾ ਸ਼ੁਭ ਉਰਦੇਸ਼ ਦੇ ਕੇ ਉਹਨਾਂ ਦਾ ਜੀਵਨ ਤਾਂ ਸਫਲਾ ਕੀਤਾ, ਸੋ ਹੇ ਗ਼ਰੀਬ ਨਿਵਾਜ਼ ਜੀਓ, ਮੇਰਾ ਜੀਵਨ ਸਫਲਾ ਹੁੰਦਾ ਹੈ, ਜੇ ਕਰ ਆਪਣੇ ਪਵਿਤਰ ਚਰਨ ਕੰਵਲ ਮੇਰੇ ਨਿਕੇ ਜਿਹੇ ਗ਼ਰੀਬ ਖ਼ਾਨੇ ਵਿਚ ਪਾਉ, ਨਹੀ ਤਾਂ ਮੈਂ ਇਸ ਦੁਨੀਆਂ ਵਿਚੋਂ ਅਫੱਲ ਚਲਿਆ ਜਾਵਾਂਗਾ। ਉਸ ਵਕਤ ਹਜ਼ੂਰ ਨੇ ਹੋਰ ਕਈਆਂ ਸੇਵਕਾਂ ਦੇ ਜੀਵਨ ਸਫਲ ਕਰਨ ਹਿਤ ਉਨ੍ਹਾਂ ਦੇ ਘਰੀਂ ਚਰਨ ਪਾਣ ਦਾ ਪ੍ਰੋਗਰਾਮ ਤਿਆਰ ਕੀਤਾ ਹੋਇਆ ਸੀ, ਉਹਨਾਂ ਨੇ ਉਸ ਗ਼ਰੀਬ ਦਾ ਪ੍ਰੇਮ ਵੇਖ ਕੇ, ਉਸ ਸਿਧੇ ਸਾਦੇ ਗਰੀਬ ਦੇ ਗ੍ਰਿਹਿ ਜਾ ਕੇ ਉਸ ਨੂੰ ਭਾਗ ਲਾ ਕੇ, ਉਸ ਦਾ ਜੀਵਨ ਸਫ਼ਲਾ ਕਰਨ ਦਾ ਬਚਨ ਕੀਤਾ। ਸੋ ਇਸ ਤਰ੍ਹਾਂ ਸ੍ਰੀ ਸਤਿਗੁਰੂ ਮਹਾਰਾਜ ਉਸ ਦੇ ਗ੍ਰਿਹਿ ਦੋ ਵਾਰੀ ਗਏ। ਇਕ ਵਾਰੀ ਚਰਨ ਪਾਏ ਤਾਂ ਉਸ ਨੇ ਤੰਦਲਾਂ ਵਤ ਭੇਟਾ ਕੀਤੀ ਤੇ ਦੂਸਰੀ ਵਾਰ ਉਸ ਦੇ ਘਰ ਜਾ ਕੇ ਅਪਣਾ ਲੰਗਰ ਮਕੀ ਦੀ ਰੋਟੀ ਤੇ ਸ਼ਲਗਮਾਂ ਦੀ ਭਾਜੀ ਤਿਆਰ ਕਰਾਕੇ ਛਕਿਆ ਤੇ ਉਸ ਗ਼ਰੀਬ ਨੂੰ ਨਿਵਾਜਿਆ। ਭਲਾ ਨਿਵਾਜਦੇ ਵੀ ਕਿਉਂ ਨਾ, ਉਸ ਪੁਰ ਕਿਰਪਾ ਕਰਕੇ ਆਪਣੇ ਬਿਰਦ ਨੂੰ ਪਾਲ ਵਿਖਾਇਆ।

ਇਸ ਤੋਂ ਇਹ ਸਾਫ ਸਿਧ ਹੋਇਆ, ਕਿ ਹਜ਼ੂਰ ਤਾਂ ਕੇਵਲ ਇਕ ਪ੍ਰੇਮ ਦੇ ਹੀ ਭੁੱਖੇ ਸਨ। ਜਿਸ ਤਰ੍ਹਾਂ ਕੇ:—

ਸ੍ਰੀ ਰਾਮ ਚੰਦਰ ਜੀ..........ਨੀਚ ਜਾਤ ਭੀਲਣੀ ਦੇ ਬੇਰ।

ਸ੍ਰੀ ਕ੍ਰਿਸ਼ਨ ਜੀ............ਬਿਦਰ ਦਾ ਸਾਗ।

ਸ੍ਰੀ ਗੁਰੂ ਨਾਨਕ ਦੇਵ ਜੀ. . . . ਕੋਧਰੇ ਦੀ ਰੋਟੀ ।

ਇਸ ਤਰ੍ਹਾਂ ਆਪ ਕਈਆਂ ਦੇ ਪ੍ਰੇਮ-ਵਸ਼ ਹੋ ਕੇ ਉਹਨਾਂ ਨੂੰ ਆਪਣੇ ਮੁਖ਼ਾਰ ਬਿੰਦ ਚੋਂ ਮਨੋਹਰ ਉਪਦੇਸ਼ ਦੇ ਕੇ ਉਹਨਾਂ ਦਾ ਜੀਵਨ ਸਫਲਾ ਕਰਦੇ ਰਹੇ, ਜਿਸ ਤਰ੍ਹਾਂ ਕਿ ਸ੍ਰੀ ਮਾਨ ਭਾਈ ਗੁਰਦਾਸ ਜੀ ਨੇ ਆਪਣੇ ਮੁਖਾਰ ਬਿੰਦ ਚੋਂ ਉਚਾਰਿਆ ਹੈ ।

"ਗੋਬਿੰਦ ਭਾਇ ਭਗਤ ਦਾ ਭੁਖਾ।"

## ਦਾਸ ਨੂੰ ਦਰਸ਼ਨ ਦੇ ਕੇ ਨਿਵਾਜ਼ਿਆ

ਵੇਖਣ ਵਿਚ ਆਇਆ ਸੀ ਕਿ, ਸ੍ਰੀ ਸਤਿਗੁਰੂ ਮਹਾਰਾਜ, ਖਾਸ ਕਰ ਕੇ ਦੁਖੀਆਂ ਤੇ ਗਰੀਬਾਂ ਦਾ ਬਹੁਤ ਹੀ ਖ਼ਿਆਲ ਰਖ ਕੇ ਆਪਣੀ ਕਿਰਪਾ ਦਰਿਸ਼ਟੀ ਕਰਦੇ ਸਨ। ਇਕ ਵਾਰੀ ਦਾਸ਼ ਹਿਸਾਰ–ਸਰਸੇ ਰੋਡ ਤੇ ਸੈਰ ਕਰਦਾ ਜਾ ਰਿਹਾ ਸੀ, ਤਾਂ ਖ਼ਿਆਲ ਆਇਆ ਕਿ ਮੇਰੇ ਸਚੇ ਪਾਤਸ਼ਾਹ ਦੀ ਕਾਰ ਇਸ ਪਾਸਿਓਂ ਕਈ ਵਾਰ ਲੰਘਦੀ ਹੁੰਦੀ ਹੈ, ਜੇ ਕਰ ਹੁਣ ਮੈਨੂੰ ਆਪਣੇ ਪਵਿਤਰ ਦਰਸ਼ਨ ਦੇ ਕੇ ਨਿਵਾਜਨ, ਤਾਂ ਮੇਰੇ ਵਰਗਾ ਹੋਰ ਕੌਣ ਭਾਗਾਂ ਵਾਲਾ ਹੋਵੇਗਾ। ਇਸ ਸੋਚ ਵਿਚਾਰ ਵਿਚ ਮੈਂ ਆਪਣਾ ਆਪ ਵੀ ਭੁਲ ਗਿਆ। ਇਤਨੇ ਵਿਚ ਮੈਂ ਕੀ ਤਕਦਾ ਹਾਂ ਕਿ, ਸਰਸੇ ਵਲੋਂ ਕੋਈ ਹਨੇਰੀ ਜਿਹੀ ਉਡ ਰਹੀ ਹੈ ।ਅਖੀਰ ਨੂੰ ਮੈਂ ਸਮਝਿਆ ਕਿ, ਹੋ ਸਕਦਾ ਹੈ ਇਹ ਮੋਟਰ ਮੇਰੇ ਸਤਿਗੁਰੂ ਜੀ ਮਹਾਰਾਜ ਦੀ ਹੀ ਹੋਵੇ । ਕਿਉਂ ਜੋ ਉਹ ਅਗੇ ਵੀ ਕਈ ਵਾਰੀ ਪ੍ਰੇਮ ਦੇ ਭੁਖਿਆਂ ਨੂੰ ਦਰਸ਼ਨ ਦੇ ਕੇ ਨਿਹਾਲ ਕਰਦੇ ਹੁੰਦੇ ਹਨ । ਅਚਾਨਕ ਹੀ ਉਹ ਆਪਣੇ ਸੇਵਕ ਦੀ ਮਨੋ ਕਾਮਨਾਂ ਪੂਰੀ ਕਰਨ ਲਈ ਪਿਛਲੇ ਪਾਸਿਓਂ ਆ ਨਿਕਲੇ । ਮੈਂ ਇਹ ਸੋਚ ਹੀ ਰਿਹਾ ਸਾਂ ਤਾਂ ਮੇਰੀ ਨਜ਼ਰ ਉਸੇ ਪਾਸੇ ਪਈ, ਜਾਂ ਮੈਂ ਜ਼ਰੋਾਂ ਗਹੁ ਨਾਲ ਡਿਠਾ ਤਾਂ ਸਚੀ ਮੁਚੀ ਹੀ ਸਤਿਗੁਰੂ ਮਹਾਰਾਜ ਜੀ ਦੀ ਕਾਰ ਦਾ ਚਿੱਟਾ ਝੰਡਾ ਨਜ਼ਰੀ ਪਿਆ । ਜਦੋਂ ਕਾਰ

ਕੋਲ ਆਈ ਤਾਂ ਵੇਖਿਆ, ਕਿ ਗਰੀਬ ਨਿਵਾਜ਼ ਜੀ ਉਸ ਵਿਚ ਬੈਠੇ ਹਨ। ਕਾਰ ਖਲ੍ਹਾਰ ਕੇ ਕਹਿਣ ਲਗੇ ਪਤਾ ਨਹੀਂ ਸੀ ਕਿ ਗਿਆਨੀ ਜੀ ਦੇ ਅਜ ਦਰਸ਼ਨ ਹੋਣਗੇ। ਕੋਈ ਵਿਚਾਰ ਇਸ ਪਾਸੇ ਆਉਣ ਦਾ ਨਹੀਂ ਸੀ। ਪੁਛਿਓ ਨੇ, ਆਪਣਾ ਸਮਾਚਾਰ ਦਸੋ ? ਅਜ ਕਲ ਕਿਥੇ ਓ! ਅਗੇ ਤਾਂ ਲਾਹੌਰ ਭਾਟੀ ਦਰਵਾਜ਼ੇ ਮਿਲਦੇ ਹੁੰਦੇ ਸੀ। ਮੈਂ ਗਦ ਗਦ ਹੋ ਗਿਆ, ਤੇ ਸੋਚਣ ਲਗਾ, ਧੰਨ ਹਨ ਮੇਰੇ ਦਿਲ ਦੇ ਮਹਿਰਮ ਜਿਨ੍ਹਾਂ ਨੇ ਕੋਈ ਭੁਲੇਖਾ ਹੀ ਨਹੀਂ ਰਹਿਣ ਦਿਤਾ। ਦਿਲਾਂ ਦੇ ਜਾਨਣ ਹਾਰਿਆਂ ਨਾ ਕਹਾਂ ਤਾਂ ਕੀ ਕਹਾਂ। "ਅੱਛਾ ਫੇਰ ਕਦੀ ਦਰਸ਼ਨ ਮੇਲਾ ਸਹੀ।" ਇਹ ਬਚਨ ਸ੍ਰੀ ਸਤਿਗੁਰੂ ਜੀ ਮਹਾਰਾਜ ਆਪਣੇ ਮੁਖਾਰ ਬਿੰਦ ਤੋਂ ਉਚਾਰਨ ਕਰ ਕੇ ਦਿਲੀ ਚਲੇ ਗਏ। ਦੋ ਕੁ ਦਿਨ ਹੀ ਹੋਏ ਸਨ, ਦਾਸ ਗੁਰਦੁਆਰਾ ਸਿੰਘ ਸਭਾ ਦੇ ਸਾਹਮਣੇ ਖਲੋਤਾ ਸੀ, ਹਜ਼ੂਰ ਦੀ ਕਾਰ ਦਿਲੀਓਂ ਆਉਂਦੀ ਹੋਈ ਨਜ਼ਰੀਂ ਪੈ ਗਈ। ਜਦੋਂ ਪਾਸ ਆਈ ਤਾਂ ਹਜ਼ੂਰ ਨੇ "ਲਓ ਭਾਈ ਜੀ ਗਿਆਨੀ ਜੀ ਦੇ ਫੇਰ ਦਰਸ਼ਨ ਕਰੋ।" ਫੁਰਮਾਇਆ, 'ਅਗੇ ਪਤਾ ਨਹੀਂ ਕੀ ਹੋਣਾ ਹੈ, ਤੇ ਸ੍ਰੀ ਅਕਾਲ ਪੁਰਖ ਨੇ ਦਰਸ਼ਨ ਮੇਲੇ ਕਰਾਣੇ ਹੈਨ ਕਿ ਨਹੀਂ' ਉਸ ਤੋਂ ਪਿਛੋਂ ਮੈਨੂੰ ਬਦਕਿਸਮਤ ਨੂੰ ਉਹਨਾਂ ਦੇ ਪਵਿਤਰ ਦਰਸ਼ਨ ਹੋਣ ਦਾ ਸੁਭਾਗ ਹਾਸਲ ਹੋਇਆ ਹੀ ਨਹੀਂ।

## ਸਤਿਗੁਰੂ ਜੀ ਦਾ ਅਫਰੀਕਾ ਜਾਣਾ

ਆਪ ਨੇ ਦੇਸ਼ਾਂ ਦੇਸ਼ਾਂਤਰਾਂ ਤੋਂ ਹੁੰਦੇ ਹੋਏ, ਅਤੇ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਵਾਜਦੇ ਹੋਏ ਅਫਰੀਕਾ ਦੀ ਧਰਤੀ ਨੂੰ ਜਾ ਭਾਗ ਲਾਏ ਸੋ ਜਦੋਂ ਆਪ ਜੀ ਦਾ ਜਹਾਜ਼ ਜਿਸ ਵਿਚ ਆਪ ਸਵਾਰ ਸਨ, ੧੧ ਨਵੰਬਰ ੧੯੫੩ ਨੂੰ ਦੁਪਹਿਰ ਦੇ ਕਰੀਬ ਨੈਰੋਬੀ ਪਹੁੰਚਾ ਤਾਂ ਸੰਗਤਾਂ ਬੇ ਅੰਤ ਗਿਣਤੀ ਵਿਚ ਹਜ਼ੂਰ ਦੇ ਦਰਸ਼ਨ ਕ੍ਰਿਤੂੰ

ਸਧਰਾਂ ਭਰੇ ਦਿਲਾਂ ਨਾਲ ਅੱਡੇ ਤੇ ਉਡੀਕ ਰਹੀਆਂ ਸਨ। ਭਾਵੇਂ ਦਫ਼ਤਰਾਂ ਦੇ ਕੰਮਾਂ ਤੋਂ ਛੁਟੀ ਨਹੀਂ ਸੀ, ਪਰ ਫਿਰ ਵੀ ਦਰਸ਼ਨ ਅਭਲਾਖੀਆਂ ਨਾਲ ਹਵਾਈ ਪੋਰਟ ਭਰਿਆ ਹੋਇਆ ਸੀ। ਜਦੋਂ ਹਜ਼ੂਰ ਨੇ ਚਰਨ ਕੰਵਲ ਪੋਰਟ ਦੇ ਵੇਟਿੰਗ ਰੂਮ ਤੋਂ ਬਾਹਰ ਪਾਏ, ਤਾਂ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਅਸਮਾਨ ਗੂੰਜ ਉਠਿਆ। ਹਰ ਇਕ ਸਜਨ ਦਰਸ਼ਨ ਕਰਨ ਲਈ ਇਕ ਦੂਜੇ ਤੋਂ ਬਹੁਤ ਕਾਹਲਾ ਸੀ। ਪਰ ਸਵਾਗਤ ਕਮੇਟੀ ਦੇ ਹੁਕਮ ਨੂੰ ਮੰਨਦੇ ਹੋਇਆਂ ਮਾਈ ਭਾਈ ਤਰਤੀਬ ਵਾਰ ਸੜਕਾਂ ਦੇ ਚੌਂਹੀ ਪਾਸੀਂ ਖੜੇ ਹਜ਼ੂਰ ਦੇ ਪਵਿਤ੍ਰ ਦਰਸ਼ਨ ਕਰ ਰਹੇ ਸੀ। ਜਦੋਂ ਹਜ਼ੂਰ ਆਪਣੀ ਜਲਾਲੀ ਸੂਰਤ ਤੇ ਮਧਰ ਚਾਲ ਨਾਲ ਅਗੇ ਵਧੇ, ਚਰਨ ਬੰਦਨਾਂ, ਤੇ ਨਿਸਮਕਾਰਾਂ ਤੇ ਹਾਰਾਂ ਦੇ ਢੇਰ ਪੇਸ਼ ਹੋਣ ਲਗੇ। ਦਰਸ਼ਨ ਦੇਣ ਦੇ ਮਗਰੋਂ ਹਜ਼ੂਰ ਦੀ ਸਵਾਰੀ ਵਾਸਤੇ ਹਜ਼ੂਰ ਦੇ ਪਰਮ ਸੇਵਕ ਸ੍ਰੀ ਮਾਨ ਸੰਤ ਸਿੰਘ ਜੀ ਤੀਹ ਹਜ਼ਾਰ ਦੀ ਨਵੀਂ ਕਾਰ ਲੈ ਕੇ ਖਲੋਤੇ ਹੋਏ ਸੀ, ਜਿਸ ਨੂੰ ਕਿ ਸਤਿਗੁਰੂ ਜੀ ਦੇ ਪਵਿਤ੍ਰ ਚਰਨ ਪਵਾ ਕੇ ਪਵਿਤਰ ਹੋਣ ਪੁਰ ਵਰਤੋਂ ਵਿਚ ਲਿਆਂਦਾ ਜਾਣਾ ਸੀ। ਉਧਰ ਇਕ ਹੋਰ, ਜਿਸ ਦਾ ਨਾਮ ਸ੍ਰ: ਪ੍ਰੀਤਮ ਸਿੰਘ ਜੀ ਸੀ, ਆਪਣੀ ਨਵੀਂ ਕਾਰ ਲਈ ਏਸੇ ਆਸ਼ੇ ਲਈ ਇੰਤਜ਼ਾਰ ਵਿਚ ਹਾਜ਼ਰ ਖੜੇ ਸਨ। ਉਸ ਅੰਤਰਯਾਮੀ ਨੇ ਦੋਨੋ ਦੀ ਭਾਵਨਾ ਜਾਨ ਕਰ ਕੇ ਫੁਰਮਾਇਆ ਕਿ ਹਵਾਈ ਅੱਡੇ ਤੋਂ ਸ਼ਹਿਰ ਪਹੁੰਚਣ ਦਾ ਅਧਾ ਸਫ਼ਰ ਇਕ ਕਾਰ ਵਿਚ ਬੈਠਾਂਗਾ, ਤੇ ਅੱਧਾ ਇਕ ਵਿਚ। ਦਰਸ਼ਨ ਕਰਨ ਲਈ ਹਜ਼ਾਰਾਂ ਨਰ ਨਾਰੀਆਂ, ਫੋਟੋ ਗਰਾਫ਼ਰ ਤੇ ਪ੍ਰੈਸ ਰਪੋਟਰ ਹਜ਼ੂਰ ਨੂੰ ਉਡੀਕ ਰਹੇ ਸਨ। ਸ਼ਾਮ ਦਾ ਦੀਵਾਨ ਸਵਾਗਤ ਕਮੇਟੀ ਦੇ ਬਣਾਏ ਹੋਏ ਪੰਡਾਲ ਵਿਚ ਸਜਾਇਆ ਗਿਆ। ਹਜ਼ਾਰਾਂ ਮਹਾਂ ਪੁਰਸ਼ਾਂ ਵਲੋਂ ਹਜ਼ੂਰ ਦਾ ਸਤਿਕਾਰ ਕੀਤਾ ਗਿਆ। ਪ੍ਰੇਮੀਆਂ ਦੇ ਤਾਰਨ ਹਿਤ ਆਪ ਨੇ ਕਈ ਦਿਨ ਅਫਰੀਕਾ ਵਿਚ ਚਰਨ ਪਾਏ।

# ਕਰੀਚੋ ਦੀ ਸੰਗਤ

ਆਪ ਅਫਰੀਕਾ ਤੋਂ ਹੋ ਕੇ ਕਰੀਚੋ ਦੀ ਸੰਗਤ ਨੂੰ ਦਰਸ਼ਨ ਦੇਣ ਹਿਤ ਗਏ। ਏਥੋਂ ਦੇ ਮਾਸਟਰਾਂ ਤੇ ਬਚਿਆਂ ਨੇ ਮਾਨ ਪਤਰ ਪੇਸ਼ ਕੀਤਾ। ਏਥੋਂ ਦਾ ਮਾਸਟਰ ਕੁਝ ਨਾਮਧਾਰੀ ਵੀਚਾਰਾਂ ਦਾ ਸੀ। ਸਤਿਗੁਰੂ ਜੀ ਨੇ ਫੁਰਮਾਇਆ, ਬਚਿਆਂ ਨੂੰ ਵਰਜ਼ਸ਼ ਕਰਨੀ ਚਾਹੀਦੀ ਹੈ, ਤੇ ਪੂਜਾ ਪਾਠ ਵੀ। ਆਚਰਨ ਤੁਹਾਡਾ ਬਹੁਤ ਹੀ ਉਚਾ ਹੋਣਾ ਚਾਹੀਦਾ ਹੈ ਉਨ੍ਹਾਂ ਹੋਰ ਵੀ ਮਨੋਹਰ ਉਪਦੇਸ਼ ਦਿਤੇ।

# ਮਹਾਰਾਜ ਦਾ ਨੈਰੋਬੀ ਜਾਣਾ

ਏਥੋਂ ਦੇ ਸਜਨਾਂ ਨੂੰ ਗਾਉਣ ਵਜਾਉਣ ਦਾ ਬਹੁਤ ਹੀ ਸ਼ੌਕ ਹੈ। ਅਸੀਂ ਹੈਰਾਨ ਹਾਂ ਕਿ ਉਥੇ ਪੰਜਾਬ ਨਾਲੋਂ ਵੀ ਵਧ ਸਿਆਣੇ ਗਵੱਈਏ ਸਨ। ਨੈਰੋਬੀ ਵਿਚ ਸੰਗੀਤ ਸਭਾ ਵੀ ਹੋਈ। ਜੋ ਬੜੀ ਸੁਆਦਲੀ ਸੀ। ਪਾਠੀ ਕਾਨਫਰੰਸ ਵੀ ਹੋਈ ਜਿਸ ਵਿਚ ਸੰਤ ਜੀਊਣ ਸਿੰਘ ਜੀ ਅਵਲ ਆਏ। ਗੱਵੱਈਆਂ ਨੂੰ ਸਿਰੋਪਾਉ ਤੇ ਸ਼ਲਿੰਗ ਦੇ ਕੇ ਵਿਦਾ ਕੀਤਾ ਗਿਆ। ਸ੍ਰੀ ਸਤਿਗੁਰੂ ਜੀ ਨੇ ਆਉਣ ਲਗਿਆਂ ਫਰਮਾਇਆ ਸੀ, ਕੇ ਭਾਈ ਇਕ ਦੂਸਰ ਦੀ ਮਦਦ ਕਰੋ। ਤੁਸੀਂ ਪਰਦੇਸ ਵਿਚ ਬੈਠੇ ਹੋ, ਇਕ ਟਰਸਟ ਬਣਾਉ, ਜਿਸ ਵਿਚ ਭਾਵੇਂ ਕਮਾਈ ਦਾ ਸੌਂਵਾਂ ਹਿਸਾ ਜਮ੍ਹਾਂ ਕਰੋ। ਜਦੋਂ ਕੋਈ ਕਮਜ਼ੋਰ ਹੋ ਜਾਵੇ ਉਸ ਵੇਲੇ ਉਸ ਨੂੰ ਮਦਦ ਦੇ ਕੇ ਉਸ ਦੀ ਸਹਾਇਤਾ ਕਰੋ। ਹਿੰਦੂ ਤੇ ਸਿਖ ਰਲ ਕੇ ਰਹੋ ਤੇ ਆਪਸ ਵਿਚ ਇਕ ਦੂਜੇ ਨਾਲ ਪ੍ਰੇਮ ਰਖੋ।

# ਸਤਿਗੁਰੂ ਜੀ ਬੰਬਈ ਵਿਚ

ਇਸ ਤੋਂ ਪਿਛੋਂ ਗੁਰੂ ਮਹਾਰਾਜ-ਹਵਾਈ ਜਹਾਜ਼ ਦੇ ਰਾਹੀਂ ਬੰਬਈ ਆ ਉਤਰੇ । ਏਥੋਂ ਦੀ ਸੰਗਤ ਨੇ ਸੇਵਾ ਬਹੁਤ ਕੀਤੀ। ਜੋ ਬਿਆਨ ਨਹੀਂ ਕੀਤੀ ਜਾਂਦੀ । ਆਪ ਨੇ ਓਥੇ ਸੰਗਤਾਂ ਨੂੰ ਉਪਦੇਸ਼ ਦੇ ਕੇ ਨਿਹਾਲ ਕੀਤਾ, ਤੇ ਆਪਣੀ ਕਿਰਪਾ ਦਰਿਸ਼ਟੀ ਨਾਲ ਸੇਵਕਾਂ ਨੂੰ ਹਰ ਪਰਕਾਰ ਨਿਵਾਜਦੇ ਰਹੇ ।

# ਸ੍ਰੀ ਸਤਿਗੁਰੂ ਜੀ ਦੇ ਮੁਖ ਸਿਧਾਂਤ

[੧] ਪਰਮੇਸ਼ਰ ਇਕ ਹੈ ।

[੨] ਪਰਮੇਸ਼ਰ ਦੀ ਨਾਮ ਦੁਆਰਾ ਅਤੇ ਕੀਰਤਨ ਦੁਆਰਾ ਭਗਤੀ ਕਰਨਾ ਮਨੁੱਖ ਮਾਤਰ ਦਾ ਜੀਵਨ ਨਿਸ਼ਾਨਾ ਹੈ ।

[੩] ਮਾਸ-ਸ਼ਰਾਬ ਆਦਿਕ ਤਾਮਸੀ ਅਹਾਰ ਦੀ ਮਨਾਹੀ ਹੈ ।

[੪] ਮਨ, ਬਾਣੀ, ਤੇ ਸ਼ਰੀਰ ਕਰਕੇ, ਅਹਿੰਸਾ ਬਰਤ ਦਾ ਪਾਲਨ ਕਰਨਾ ਮਾਨਵੀ ਧਰਮ ਹੈ ।

[੫] ਆਪ ਜੀਵੋ, ਤੇ ਹੋਰਨਾਂ ਨੂੰ ਜੀਊਣ ਦੇਵੋ ।

[੬] ਨਾ ਕਿਸੇ ਤੋਂ ਡਰੋ, ਤੇ ਨਾ ਕਿਸੇ ਨੂੰ ਡਰਾਓ ।

[੭] ਸਰਬੱਤ ਦਾ ਭਲਾ ਮੰਗੋ ।

[੮] ਸੰਸਾਰ ਭਰ ਦੇ ਆਸਤਕ ਮੱਤ ਮਤਾਂਤਰਾਂ ਦੇ ਨੇਤਾਵਾਂ ਦਾ ਮਾਨ ਕਰੋ ।

[੯] ਗਊ ਦਾ ਪਾਲਨ ਪੋਸਣ ਅਪਣਾ ਕਰਤਵ ਸਮਝੋ ।

[੧੦] ਸਮਾਜਿਕ ਸੁਧਾਰ ਬੜਾ ਜ਼ਰੂਰੀ ਹੈ ।

[੧੧] ਵਿਧਵਾ ਵਿਆਹ ਦੀ ਖੁਲ੍ਹ ।

[੧੨] ਬਾਲ ਵਿਆਹ ਦੀ ਨਿਖੇਧੀ ।

[੧੩] ਦਾਜ ਅਤੇ ਖਰਚੀਲੀਆਂ ਰਸਮਾਂ ਦਾ ਤਿਆਗ ਕਰਨਾ ।

[੧੪] ਲੜਕੀਆਂ ਮਾਰਨ, ਵੇਚਣ, ਅਤੇ ਵੱਟਾ ਕਰਨ ਦੀ ਮਨਾਹੀ।

## ਪਿੰਡ ਡੱਡੀਆਂ ਜ਼ਿਲਾ ਸਿਆਲਕੋਟ ਵਿਚ

ਕੋਈ ਥੋੜੇ ਕੁ ਸਾਲ ਦਾ ਸਮਾਂ ਹੋਇਆ, ਹਜ਼ੂਰ ਲੋਕਾਂ ਨੂੰ ਆਪਣੀ ਪਵਿਤਰ ਰਸਨਾਂ ਤੋਂ ਉਪਦੇਸ਼ ਦੇਂਦੇ ਦੇਂਦੇ ਜ਼ਿਲਾ ਸਿਆਲ ਕੋਟ ਵਿਚ ਜਾ ਬਰਾਜੇ।

ਸ੍ਰੀ ਸਤਿਗੁਰੂ ਜੀ ਮਹਾਰਾਜ ਦੇ ਨਾਲ ਸ੍ਰੀ ਮਾਤਾ ਫਤਹ ਕੌਰ ਜੀ ਸਨ। ਭਾਈ ਨਰੈਣ ਸਿੰਘ ਜੀ ਦੀ ਮਾਤਾ ਜਿਸ ਦਾ ਨਾਮ ਜੀਵਨ ਕੌਰ ਸੀ, ਨੂੰ ਸ੍ਰੀ ਮਾਤਾ ਫਤਿਹ ਕੌਰ ਜੀ ਕਹਿਣ ਲਗੇ, ਜੀਊਣੀਏਂ ਉਦਾਸ ਕਿਉਂ ਏਂ; ਇਸ ਪੁਰ ਜੀਵਨ ਕੌਰ ਨੇ ਅਰਜ਼ ਕੀਤੀ, ਕਿ ਸੰਨ੍ਹ ਲਗ ਗਈ ਹੈ। ਤੇ ਨੁਕਸਾਨ ਵੀ ਕਾਫ਼ੀ ਹੋ ਗਿਆ ਹੈ। ਵੈਰਾਗ ਬਹੁਤ ਕੀਤਾ। ਸ੍ਰੀ ਮਾਤਾ ਫ਼ਤਿਹ ਕੌਰ ਜੀ ਨੇ ਆਪਨੇ ਪਵਿਤ੍ਰ ਮੁਖਾਰ ਬਿੰਦ ਚੋਂ ਵਰ ਦਿਤਾ, ਜੀਉਨੀਏ ਫ਼ਿਕਰ ਨਾ ਕਰ। ਸ੍ਰੀ ਗੁਰੂ ਮਹਾਰਾਜ ਬਹੁਤ ਦੇਣਗੇ, ਜਿਨ੍ਹਾਂ ਨੇ ਚੋਰੀ ਕੀਤੀ ਹੈ, ਮਹਾਰਾਜ ਉਨ੍ਹਾਂ ਨੂੰ ਦੰਡ ਦੇਵੇਗਾ। ਪੰਜ ਦਸ ਮਿੰਟ ਮਗਰੋਂ ਜਿਨ੍ਹਾਂ ਨੇ ਚੋਰੀ ਕੀਤੀ ਸੀ, ਉਹ ਕੁਝ ਰੁਪੈ ਲੈ ਕੇ ਹਜ਼ੂਰ ਦੀ ਸਰਨੀ ਆ ਕੇ ਮਥਾ ਟੇਕਨ ਲਗੇ, ਤਾਂ ਸ੍ਰੀ ਸਤਿਗੁਰੂ ਜੀ ਨੇ ਅਪਣੇ ਪਵਿਤਰ ਮੁਖਾਰ ਵਿੰਦ ਚੋਂ ਕਿਹਾ, ਕਿ ਇਹ ਰੁਪੈ ਅਸਾਂ ਨਹੀਂ ਲੈਣੇ, ਤਾਂ ਚੋਰ ਬੋਲਿਆ ਕੀਤਿਹਨਾਂ ਵਿਚ ਕੀ ਨੁਕਸ ਹੈ, ਇਸ ਪੁਰ ਹਜ਼ੂਰ ਬੋਲੇ ਮੈਂ ਚੋਰੀ ਦਾ ਮਾਲ ਨਹੀਂ ਲੈਣਾ।

"ਅਨ ਬੋਲਤ ਮੇਰੀ ਬਿਰਥਾ ਜਾਨੀ
ਅਪਣਾ ਨਾਮ ਜਪਾਇਆ"

ਸ੍ਰੀ ਮਾਨ ਭਾਈ ਨਰੈਣ ਸਿੰਘ ਜੀ ਪਾਸ ਕੇਵਲ ਇਕ ਕਸ਼ਮੀਰੀ ਲੋਈ ਬਚੀ ਸੀ, ਜਿਹੜੀ ਕੇ ਚੋਰ ਛਡ ਕੇ ਚਲੇ ਗਏ ਸਨ, ਹੋਰ ਸਭ ਕੁਝ ਲੈ

ਗਏ ਸੀ। ਭਾਈ ਸਾਹਿਬ ਨਰੈਣ ਸਿੰਘ ਜੀ ਨੇ ਪੰਜ ਰੁਪੈ ਕਿਤੋਂ ਹੁਦਾਰੇ ਮੰਗਾ ਕੇ ਮੱਥਾ ਟੇਕਿਆ। ਇਹ ਸਭੋ ਕੁਝ ਮੈਂ ਸ੍ਰੀ ਮਾਨ ਭਾਈ ਨਰੈਣ ਸਿੰਘ ਜੀ ਦੀ ਪਵਿਤਰ ਰਸਨਾ ਤੋਂ ਉਚਾਰਨ ਕੀਤੀ ਵਾਰਤਾ ਲਿਖ ਰਿਹਾ ਹਾਂ। ਸ੍ਰੀ ਗੁਰੂ ਮਹਾਰਾਜ ਜੀ ਨੇ, ਪੰਜ ਛੇ ਵਾਰ ਇਹੋ ਹੀ ਵਰ ਦਿਤਾ, ਤੇ ਕਿਹਾ ਕਿਸੇ ਗਲ ਦੀ ਕਮੀ ਨਾ ਰਹੇਗੀ। ਸੋ ਗੁਰੂ ਦੀ ਕਿਰਪਾ ਨਾਲ ਉਸ ਪ੍ਰੇਮੀ ਨੂੰ ਕਿਸੇ ਗਲ ਦੀ ਕਮੀ ਨਾ ਰਹੀ, ਤੇ ਹਜ਼ੂਰ ਦਾ ਵਰ ਸਚਾ ਹੋਇਆ, ਨਾਲੇ ਚੋਰ ਵੀ ਆ ਸਰਨੀ ਪਿਆ ਪਰ ਮਾਲ ਖਾ ਖਰਚ ਬੈਠਾ ਸੀ। ਇਸ ਤਰ੍ਹਾਂ ਕਈਆਂ ਨੂੰ ਮਹਾਰਾਜ ਨੇ ਵਰ ਦੇ ਕੇ ਉਹਨਾਂ ਦਾ ਜੀਵਨ ਸੁਧਾਰਿਆ।

## ਗੁਰੂ ਜੀ ਗੁਜਰਾਂ ਵਾਲੇ ਵਿਚ

ਸ੍ਰੀ ਸਤਿਗੁਰੂ ਜੀ ਮਹਾਰਾਜ, ਦੇਸ਼ਾਂ ਦਿਸ਼ਾਂਤਰਾਂ ਵਿਚ ਲੋਕਾਂ ਨੂੰ ਉਪਦੇਸ਼ ਦੇਂਦੇ ਸਨ ਅਨੇਕਾਂ ਵਾਰੀ ਗੁਜਰਾਂ ਵਾਲੇ ਦੀ ਧਰਤੀ ਨੂੰ ਨਿਵਾਜਨ ਲਈ ਵੀ ਚਰਨ ਪਾਂਦੇ ਸਨ। ਹਜ਼ੂਰ ਇਸ ਵਾਰ ਲੋਕਾਂ ਦਾ ਅਤੁਟ ਪ੍ਰੇਮ ਵੇਖਕੇ ਏਥੇ ਤਿੰਨ ਦਿਨ ਰਹੇ। ਆਪ ਦੇ ਅਨੇਕਾਂ ਪ੍ਰੇਮੀਆਂ ਨੇ ਪੁੱਜ ਕੇ ਚਰਨ ਪਰਸੇ। ਆਪ ਸਕੂਲ ਦੇ ਵਡੇ ਹਾਲ ਵਿਚ ਗਏ। ਜਦੋਂ ਆਪ ਆਪਣੇ ਪਵਿਤਰ ਮੁਖ਼ਾਰ ਬਿੰਦ ਚੋਂ ਲੋਕਾਂ ਨੂੰ ਸਤਿਨਾਮ ਦਾ ਉਪਦੇਸ਼ ਦੇ ਰਹੇ ਸੀ, ਤਾਂ ਸਾਰੇ ਸਕੂਲ ਦੇ ਵਿਦਿਆਰ-ਥੀਆਂ ਨੇ ਵਾਰੀ ਵਾਰੀ ਹਜ਼ੂਰ ਦੇ ਪਵਿਤ੍ਰ ਚਰਨਾਂ ਪੁਰ ਮੱਥਾ ਟੇਕਿਆ, ਤੇ ਹਥ ਜੋੜ ਕੇ ਪ੍ਰਾਰਥਨਾਂ ਕੀਤੀ ਕਿ ਹੇ ਸਚੇ ਪਾਤਸ਼ਾਹ ਜੀਉ ਐ[illegible] ਸਾਡੇ ਸਕੂਲ ਦਾ ਨਤੀਜਾ ਚੰਗਾ ਹੋਵੇ। ਅਸੀਂ ਆਪ ਪਾਸੋਂ ਆਪ ਦ[illegible] ਸ਼ੁਭ ਅਸੀਸਾਂ ਮੰਗਦੇ ਹਾਂ! ਇਸ ਪੁਰ ਹਜ਼ੂਰ ਨੇ ਹਸ ਕੇ ਆਪਣੇ ਪ[illegible] ਮੁਖਾਰ ਬਿੰਦ ਚੋਂ ਉਚਾਰਿਆ 'ਅਕਾਲ ਪੁਰਖ ਭਲੀ ਕਰੇਗਾ, ਤੇ ਤੁਹਾਡੀ ਸਾਰੇ ਵਰ੍ਹੇ ਦੀ ਪੜ੍ਹਾਈ ਸਫਲ ਹੋਵੇਗੀ। ਪਰ ਅਧਾ ਘੰਟਾ ਸਿਮਰਣ ਜ਼ਰੂਰ ਕਰਿਆ ਕਰੋ। ਸ੍ਰੀ ਹਜ਼ੂਰ ਦਾ ਇਹ ਬਚਨ ਕਦੋਂ ਖਾਲੀ ਜਾ ਸਕਦਾ ਸੀ। ਉਸ ਸਾਲ ਸਕੂਲ ਦਾ ਨਤੀਜਾ ਬਹੁਤ ਹੀ ਚੰਗਾ ਨਿਕਲਿਆ।

# ਸਤਿਗੁਰੂ ਜੀ ਰਾਵਲ ਪਿੰਡੀ ਗਏ

ਜਦੋਂ ਹਜ਼ੂਰ ਰਾਵਲ ਪਿੰਡੀ ਗਏ, ਤਾਂ ਆਪ ਦੇ ਸਵਾਗਤ ਵਾਸਤੇ ਤਿੰਨੇ ਕੌਮਾਂ ਆਈਆਂ ਹੋਈਆਂ ਸਨ, ਜੋ ਜ਼ਾਹਿਰ ਕਰ ਰਹੀਆਂ ਸਨ, ਮਾਨੋ ਕੋਈ ਸਚੀ ਮੁਚੀ ਖੁਦਾਈ ਨੂਰ ਇਸ ਸ਼ਹਿਰ ਵਿਚ ਆ ਉਤਰਿਆ ਹੈ। ਜਦੋਂ ਹਜ਼ੂਰ ਰਾਵਲ ਪਿੰਡੀ ਗਏ ਤਾਂ ਅਨੇਕਾਂ ਹਿੰਦੂ, ਸਿਖ, ਅਤੇ ਮੁਸਲਮਾਨਾਂ ਨੇ ਆਪ ਦਾ ਸੁਆਗਤ ਕੀਤਾ, ਤੇ ਹਜ਼ੂਰ ਦੀ ਪਵਿਤ੍ਰ ਰਸਨਾ ਤੋਂ ਸੁਭ ਉਪਦੇਸ਼ ਲਿਆ । ਹਜ਼ੂਰ ਨੇ ਅਪਣੀ ਪਵਿਤ੍ਰ ਰਸਨਾਂ ਤੋਂ ਉਪਦੇਸ਼ ਕਰਦੇ ਹੋਏ ਕਿਹਾ, ਕਿ ਦੁਨੀਆਂ ਵਿਚ ਸਭ ਕੌਮਾਂ ਆਪਸ ਵਿਚ ਘਿਉ ਖਿਚੜੀ ਵਾਂਗ ਮਿਲਜੁਲ ਕੇ ਰਹੋ। ਜਿਸ ਦੇਸ਼ ਵਿਚ ਤਿੰਨੇ ਕੌਮਾਂ ਦਾ ਆਪਸ ਵਿਚ ਏਕਾ ਹੁੰਦਾ ਹੈ, ਉਹ ਦੇਸ਼ ਕਦੇ ਵੀ ਘਾਟੇ ਵਿਚ ਨਹੀਂ ਆਉਂਦਾ, ਅਤੇ ਉਸ ਦੇਸ਼ ਤੇ ਹਮੇਸ਼ਾਂ ਹੀ ਸ੍ਰੀ ਅਕਾਲ ਪੁਰਖ ਦੀ ਕਿਰਪਾ ਦਰਿਸ਼ਟੀ ਰਹਿੰਦੀ ਹੈ। ਜੇਹੜੇ ਦੇਸ਼ ਵਿਚ ਫੁਟ ਹੁੰਦੀ ਹੈ, ਉਹ ਆਪੋ ਵਿਚ ਲੜ ਕੇ ਤਬਾਹ ਹੋ ਜਾਂਦਾ ਹੈ। ਰਾਵਲ ਪਿੰਡੀ ਵਾਲਿਓ ਆਪ ਨੂੰ ਏਕਤਾ ਦਾ ਪਿਆਰਾ ਸ੍ਰ: ਆਤਮਾ ਸਿੰਘ ਜੇਹਾ ਲੀਡਰ ਮਿਲਿਆ ਹੋਇਆ ਹੈ ਜਿਸ ਦਾ ਸਾਰੀਆਂ ਕੌਮਾਂ ਨਾਲ ਇਕੋ ਜਿਹਾ ਪਿਆਰ ਹੈ । ਇਸ ਤਰਾਂ ਦੇ ਹਜ਼ੂਰ ਨੇ ਕਈ ਉਪਦੇਸ਼ ਦਿਤੇ, ਤੇ ਕਈਆਂ ਨੂੰ ਸ੍ਰੀ ਸਤਿਗੁਰੂ ਮਹਾਰਾਜ ਨੇ ਸ਼ੁਭ ਉਪਦੇਸ਼ ਦੇ ਕੇ ਨਿਵਾਜਿਆ। ਇਸ ਜਗ੍ਹਾ ਜਦੋਂ ਆਪ ਨੇ ਲੋਕਾਂ ਤੇ ਕਿਰਪਾ ਦ੍ਰਿਸ਼ਟੀ ਕੀਤੀ, ਤਾਂ ਲੋਕੀ ਆਪ ਦਾ ਬਚਨ ਮੰਨ ਕੇ ਏਕਤਾ ਦਾ ਸਬੂਤ ਦੇ ਰਹੇ ਸਨ, ਇਹ ਸਨ ਮੇਰੇ ਗੁਰੂ ਮਹਾਰਾਜ ਦੇ ਕੌਤਕ । ਉਸ ਜਗ੍ਹਾ ਜਿੰਨਾ ਚਿਰ ਆਪ ਰਹੇ ਉਤਨਾ ਚਿਰ ਕਈ ਮਾਈ ਭਾਈ ਹਜ਼ੂਰ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਕਰਦੇ ਰਹੇ ਤੇ ਕਈ ਜੀਵ ਇਹ ਵੀ ਕਹਿ ਰਹੇ ਸਨ ਕਿ ਇਹ ਕੋਈ ਅਲਾਹ ਦਾ ਨੂਰ ਹੈ, ਜੋ ਕਿ ਸਾਡੇ ਭਲੇ ਹਿਤ ਇਸ ਜਗ੍ਹਾ ਆਇਆ ਹੈ, ਹਜ਼ੂਰ ਨੇ ਲੋਕਾਂ ਦੇ ਪ੍ਰੇਮ ਹਿਤ

ਅਨੇਕਾਂ ਵਾਰੀ ਰਾਵਲ ਪਿੰਡੀ ਵਿਚ ਚਰਨ ਪਾ ਕੇ ਨਿਵਾਜਿਆ ।

## ਸਤਿਗੁਰੂ ਅੰਬਾਲੇ ਵਿਚ

ਸ੍ਰੀ ਸੰਤਿਗੁਰੂ ਜੀ ਮਹਾਰਾਜ ਦੇਸਾਂ ਦੇਸ਼ਾਂਤਰਾਂ ਦਾ ਦੌਰਾ ਕਰਦੇ ਹੋਏ ਇਕ ਵਾਰ ਅੰਬਾਲੇ ਸ਼ਹਿਰ ਵਿਚ ਜਾ ਉਤਰੇ, ਏਥੇ ਇਕ ਠੇਕੇਦਾਰ ਦੇ ਗ੍ਰਿਹਿ ਵਿਖੇ ਆਪ ਨੇ ਨਿਵਾਸ ਕੀਤਾ ਜਿਸ ਦਾ ਨਾਮ ਭਾਈ ਜਗਤ ਸਿੰਘ ਜੀ ਸੀ । ਦੂਰ ਦੂਰ ਤੋਂ ਲੋਕੀਂ ਆਪ ਦੇ ਦਰਸ਼ਨ ਕਰਨ ਲਈ ਤੇ ਆਪ ਦੇ ਪਵਿਤ੍ਰ ਮੁਖਾਰ ਬਿੰਦ ਦੇ ਉਪਦੇਸ਼ ਸੁਣਨ ਲਈ ਆਏ ਹੋਏ ਸਨ, ਇਕ ਪੰਡਿਤ ਜੋ ਕਿ ਮੰਨਿਆ ਹੋਇਆ ਵਿਦਵਾਨ ਤੇ ਮਹਾਂ ਪੁਰਖ ਸੀ ਜਿਸ ਦਾ ਨਾਉਂ ਕੁੰਜ ਬਿਹਾਰੀ ਸੀ, ਦਰਸ਼ਨ ਹਿਤ ਆਇਆ, ਤੇ ਚਰਨ ਬੰਦਨਾ ਕਰ ਕੇ ਅਰਜ਼ ਕਰਨ ਲਗਾ ਕਿ ਮੇਰਾ ਚਿਤ ਤਾਂ ਇਹ ਕਰਦਾ ਸੀ ਕਿ ਮੈਂ ਆਪ ਦੇ ਨਾਲ ਕੁਝ ਬਚਨ ਕਰਦਾ, ਪਰ ਆਪ ਦਾ ਨੂਰਾਨੀ ਚੇਹਰਾ ਵੇਖ ਕੇ ਮੈਨੂੰ ਅਪਨਾ ਆਪ ਵੀ ਭੁਲ ਗਿਆ ਹੈ, ਉਸ ਨੇ ਸੰਸਕ੍ਰਿਤ ਵਿਚ ਕੁਝ ਸ਼ਲੋਕ ਬੋਲੇ, ਪਰ ਮੇਰੇ ਸਤਿਗੁਰੂ ਨੂੰ ਕੌਣ ਪੜ੍ਹਾਏ, ਉਹ ਤਾਂ ਆਪ ਹੀ ਧੁਰੋਂ ਪੜ੍ਹ ਕੇ ਤੇ ਰੱਬੀ ਤਾਕਤ ਲੈ ਕੇ ਆਏ ਸਨ, ਬੜੇ ਬੜੇ ਚਕਰ-ਵਰਤੀ ਰਾਜੇ ਮਹਾਰਾਜੇ ਉਹਨਾਂ ਦੀ ਨੂਰਾਨੀ ਸ਼ਕਲ ਦੀ ਤਾਬ ਨਹੀਂ ਸੀ ਝੱਲ ਸਕੇ । ਪੰਡਿਤ ਨਾਲ ਹਜ਼ੂਰ ਨੇ ਬਚਨ ਕਰਦੇ ਕਰਦੇ ਫੁਰਮਾਇਆ ਕਿ ਤੁਸੀਂ ਵਿਦਵਾਨ ਤੇ ਮਹਾਂ ਪੁਰਸ਼ ਹੋ, ਅਸਾਂ ਤਾਂ ਤੁਹਾਥੋਂ ਕੁਝ ਸਿਖਣਾ ਹੈ । ਇਹ ਬਚਨ ਸੁਣ ਕੇ ਪੰਡਿਤ ਜੀ ਆਪਣਾ ਆਪ ਭੁਲ ਕੇ ਚਰਨਾਂ ਉਤੇ ਢਹਿ ਪਏ ਤੇ ਕਹਿਣ ਲਗੇ ਆਪ ਨੂੰ ਜੈਸਾ ਸੁਣਿਆ ਸੀ ਤੈਸਾ ਹੀ ਡਿਠਾ । ਤਾਂ ਸਤਿਗੁਰਾਂ ਕਿਹਾ ਬਸ, ਸਭ ਨੂੰ ਇਕੋ ਜਿਹਾ ਸਮਝੋ ਹਰ ਇਕ ਵਿਚ ਸ੍ਰੀ ਅਕਾਲ ਪੁਰਖ ਦੀ ਹੀ ਜੋਤ ਵਰਤ ਰਹੀ ਹੈ, ਇਹ ਮਾੜੇ ਚੰਗੇ ਪੁਰਸ਼ ਸਭ ਉਸ ਦਾਤੇ ਦੀ ਰਚਨਾ ਹਨ,

ਇਤਿਆਦਿਕ ਹੋਰ ਵੀ ਕਈ ਉਪਦੇਸ਼ ਦੇ ਕੇ ਉਸ ਨੂੰ ਨਿਹਾਲ ਕੀਤਾ।

# ਗ਼ਰੀਬ ਨਿਵਾਜ਼ ਜਲੰਧਰ ਵਿਚ

ਮੇਰੇ ਚੋਜੀ ਪਿਤਾ, ਸ੍ਰੀ ਸਤਿਗੁਰੂ ਜੀ ਲੋਕਾਂ ਨੂੰ ਨਿਵਾਜਦੇ ਹੋਏ ਤੇ ਸ਼ੁਭ ਉਪਦੇਸ਼ ਦੇਂਦੇ ਹੋਏ, ਲੋਕਾਂ ਦੇ ਭਲੇ ਹਿਤ ਜਲੰਧਰ ਗਏ, ਏਥੋਂ ਦੀ ਸੰਗਤ ਨੂੰ ਪਤਾ ਲਗਨ ਦੀ ਦੇਰ ਸੀ, ਸਭ ਮਾਈ ਭਾਈ ਗੁਰ ਦੇਵ ਦਾ ਦਰਸ਼ਨ ਕਰਨ ਆ ਗਏ। ਇਕ ਸੇਵਕ ਜੋ ਕਿ ਸਹਿਜਧਾਰੀ ਵੀਰ ਸੀ ਜਿਸ ਦਾ ਪਵਿਤ੍ਰ ਨਾਮ ਚੌਧਰੀ ਗੁਲਸ਼ਨ ਰਾਏ ਸੀ ਉਸ ਨੇ ਬਹੁਤ ਹੀ ਨਿਮਰਤਾ ਨਾਲ ਅਰਜੋਈ ਕੀਤੀ ਕਿ ਗ਼ਰੀਬ ਨਿਵਾਜ਼ ਜੀਉ, ਮੈਂ ਤਾਂ ਚਿਰਾਂ ਤੋਂ ਉਡੀਕਦਾ ਸਾਂ ਕਿ ਹਜ਼ੂਰ ਇਸ ਜਗ੍ਹਾ ਕਦੋਂ ਫੇਰਾ ਪਾਉਣਗੇ। ਸੋ ਮੈਂ ਅਜ ਬਹੁਤ ਹੀ ਉਚੇ ਭਾਗਾਂ ਵਾਲਾ ਹਾਂ, ਜੋ ਤੁਸੀਂ ਆਏ ਹੋ, ਕਿਰਪਾ ਕਰ ਕੇ ਮੈਨੂੰ ਵੀ ਆਪਣੀ ਮੇਹਰ ਦਾ ਸਦਕਾ ਨਿਵਾਜੋ, ਕਿਉਂ ਕਿ ਮੈਂ ਆਪਣਾ ਮਕਾਨ ਤਿਆਰ ਕੀਤਾ ਹੈ, ਪਰ ਐਸੀ ਨਾਮ ਦੀ ਰੰਙਣ ਵਾਲਾ ਕੋਈ ਪੁਰਸ਼ ਨਹੀਂ ਲੱਭਾ ਜੋ ਕਿ ਮੇਰੇ ਘਰ ਜਾ ਕੇ ਨਾਮ ਦੀ ਜੋਤ ਜਗਾ ਦੇਵੇ, ਕਈ ਦਿਨ ਹੋ ਗਏ ਹਨ ਮੈਂ ਏਸੇ ਹੀ ਵਿਚਾਰ ਵਿਚ ਸਾਂ। ਮੇਰੇ ਧੰਨ ਭਾਗ ਹਨ ਕਿ ਆਪ ਦੇ ਪਵਿਤ੍ਰ ਦਰਸ਼ਨ ਹੋਏ ਹਨ, ਮੇਰੇ ਗੁਰੂ ਦੇਵ ਜੀ ਨੇ ਉਸ ਦਾ ਪਰੇਮ ਜਾਣ ਕੇ ਉਸ ਨੂੰ ਨਿਵਾਜਿਆ ਤੇ ਚਰਨ ਪਾ ਕੇ ਉਸ ਦਾ ਘਰ ਪਵਿਤਰ ਕੀਤਾ ਤੇ ਨਾਮ ਬਖਸ਼ ਕੇ ਉਸ ਨੂੰ ਸੁਭਾਗਾ ਕੀਤਾ। ਮੇਰੇ ਸਤਿਗੁਰੂ ਜੀ ਨੇ ਸ਼ਹਿਰ ਸ਼ਹਿਰ ਤੇ ਪਿੰਡ ਪਿੰਡ ਵਿਚ ਜਾਕੇ ਲੋਕਾਂ ਨੂੰ ਨਿਵਾਜਿਆ। ਮੇਰੇ ਗੁਰੂ ਦੇਵ ਉਪਰ ਸਾਰੀ ਦੁਨੀਆਂ ਨੂੰ ਬੜਾ ਹੀ ਮਾਣ ਸੀ, ਗਊ ਗਰੀਬ, ਦੀਨ ਤੇ ਦੁਖੀਆਂ ਦੇ ਆਪ ਖਾਸ ਸਹਾਰੇ ਸਨ। ਸਾਰੀ ਉਮਰ ਹੀ ਆਪ ਜੀ ਨੇ ਇਹ ਉਪਦੇਸ਼ ਦਿੱਤਾ, ਭਾਈ ਗਊ ਗਰੀਬ ਦੀ ਰਖਿਆ ਕਰਨੀ। ਦੁਨੀਆਂ ਵਿਚ ਸਾਰੇ ਭਾਈ ਭਾਈ ਬਣ ਕੇ ਰਹੋ।

ਇਤਿ ਆਦਿਕ । ਅਸੀਂ ਤਾਂ ਕੀ ਵਿਚਾਰੇ ਹਾਂ । ਸਾਰੀਆਂ ਕੌਮਾਂ ਦੇ ਲੋਕ ਆਪ ਪੁਰ ਬਹੁਤ ਹੀ ਮਾਨ ਕਰਦੇ ਸਨ, ਕਰਦੇ ਵੀ ਕਿਉਂ ਨਾ ਉਹਨਾਂ ਵਰਗੀਆਂ ਪਵਿਤਰ ਰੂਹਾਂ ਸ੍ਰੀ ਅਕਾਲ ਪੁਰਖ ਕਦੀ ਕਦੀ ਅਪਣੀ ਮੇਹਰ ਕਰਕੇ ਦੁਨੀਆਂ ਦੇ ਭਲੇ ਹਿਤ ਭੇਜਦੇ ਹਨ ।

**ਸਜਨ ਮੇਰੇ ਰੰਗਲੇ ਜਾਇ ਸੁਤੇ ਜੀਰਾਣ ।**
**ਹਉਂ ਭੀ ਵੰਞਾ ਡੂਮਣੀ ਰੋਵਾਂ ਝੀਣੀ ਬਾਣ ।**

੨੭ ਵੈਸਾਖ ਤੋਂ ਆਪ ਨੇ ਸ੍ਰੀ ਜੀਵਨ ਨਗਰ ਦਾ ਸਾਰਾ ਪ੍ਰਬੰਧ ਸ੍ਰੀ ਮਹਾਰਾਜ ਜਗਜੀਤ ਸਿੰਘ ਜੀ ਦੇ ਸਪੁਰਦ ਕਰ ਦਿਤਾ ਅਤੇ ਮੰਡੀ ਦੀਆਂ ਸੰਗਤਾਂ ਨੂੰ ਤਾਰਨ ਹਿਤ ਓਥੇ ਜਾ ਦਰਸ਼ਨ ਦਿਤੇ । ਇਸ ਤੋਂ ਪਿਛੋਂ ਕਿਸੇ ਬਹਾਨੇ ਵੀ ਆਪ ਨੇ ਸਰਸਾ ਇਲਾਕੇ ਦੇ ਨਾਮਧਾਰੀਆਂ ਨੂੰ ਦਰਸ਼ਨ ਨਹੀਂ ਬਖਸ਼ੇ । ਮੰਡੀ ਵਿਚ ਨਿਵਾਸ ਰਖਦੇ ਹੋਇਆਂ ਕਈ ਵਾਰ ਸੇਹਤ ਦੀ ਖਬਰ ਆਉਂਦੀ ਰਹੀ । ਅਖੀਰ ਪਰਮ ਪਰਤਾਪੀ ਸਤਿਗੁਰੂ ਜੀ ਮਹਾਰਾਜ ਅਨੰਦ ਵਿਚ ਲੀਨ ਹੋ ਗਏ, ਤੇ ਸਾਡੇ ਪਰਤਾਪ ਦਾ ਸੂਰਜ ਸ੍ਰੀ ਭੈਣੀ ਸਾਹਿਬ ਵਿਚ ਅਸਤ ਹੋ ਗਿਆ । ੨੨ ਅਗਸਤ ਮੁਤਾਬਕ ੬ ਭਾਦਰੋਂ ਸਨਿਚਰ ਦਾ ਦਿਨ ਚੜ੍ਹਨ ਤੋਂ ਪਹਿਲਾਂ ਹੀ ਇਹ ਖਬਰ ਬਿਜਲੀ ਦੀ ਲਹਿਰ ਵਾਂਗੂ ਚੁਤਰਫੀ ਫੈਲ ਗਈ। ਆਲ ਇੰਡੀਆ ਰੇਡੀਉ ਦੀਆਂ ਪਹਿਲੀਆਂ ਖ਼ਬਰਾਂ ਤੇ ਯਕੀਨ ਨਾ ਕੀਤਾ । ਪਰ ਤਾਰਾਂ ਦੀ ਪਹੁੰਚ ਤੇ ਦੋ ਵਾਰ ਰੇਡੀਉ ਦੀਆਂ ਖਬਰਾਂ ਨੇ ਕਿਸੇ ਦੀ ਵੀ ਸੁਧ ਬੁਧ ਕਾਇਮ ਨਾ ਰਹਿਣ ਦਿਤੀ । ਜਿਉਂ ਜਿਉਂ ਸੇਵਕਾਂ ਨੇ ਸੁਣਿਆ, ਮੋਟਰ ਕਾਰਾਂ, ਟਰਕ, ਟਰੈਕਟਰ, ਰੇਲ, ਸਾਈਕਲਾਂ, ਜੋ ਵੀ ਕਿਸੇ ਦੇ ਹਥ ਆਈਆ, ਲੈ ਕੇ ਆਪਣੇ ਤੀਰਥ ਸਥਾਨ ਤੇ,ਪਿਆਰ ਤੇ ਰੂਹਾਨੀਅਤ ਦੇ ਸੋਮੇ ਦੇ ਅੰਤਮ ਦਰਸ਼ਨ ਪਰਸਨ ਬਦਲੇ, ਪਹੁੰਚ ਗਏ । ਕਈਆਂ ਸੜਕਾਂ ਦੀ ਧੂੜ,ਉਡ ਉਡ ਕੇ ਅਸਮਾਨੀ ਚੜ੍ਹ ਰਹੀ ਸੀ ।

# ਸਿਆਮ ਦਾ ਪਹਿਲਾ ਦੌਰਾ

ਸ੍ਰੀ ਹਜ਼ੂਰ ਨੇ ਸਿਆਮ ਵਾਸੀਆਂ ਦੀ ਬਾਰ ਬਾਰ ਅਰਜ਼ ਕਰਨ ਤੇ ਸਭ ਤੋਂ ਪਹਿਲਾ ਦੌਰਾ ੧੯੩੪ ਈਸਵੀ ਨੂੰ ਕੀਤਾ। ਆਪ ਜਨਵਰੀ ਦੀ ੧੦ ਨੂੰ ਬੰਕੋਕ ਪੁਜੇ ਤੇ ੨੪ ਜਨਵਰੀ ਨੂੰ ਵਾਪਸ ਆ ਗਏ। ਆਪ ਨਾਲ ਸ੍ਰੀ ਮਾਤਾ ਜੀਵਨ ਕੌਰ, ਸੰਤ ਨਿਧਾਨ ਸਿੰਘ ਜੀ 'ਆਲਿਮ, ਸੰਤ ਇੰਦਰ ਸਿੰਘ ਜੀ ਚਕਰਵਰਤੀ, ਸੰਤ ਬਹਾਦਰ ਸਿੰਘ, ਭਾਈ ਵਜ਼ੀਰ ਸਿੰਘ ਜੀ, ਕਿਰਪਾ ਸਿੰਘ ਲਾਂਗਰੀ, ਜਥੇਦਾਰ ਫੌਜਾ ਸਿੰਘ ਜੀ ਬੁੰਡਾਲਾ, ਸੰਤ ਹਜ਼ੂਰਾ ਸਿੰਘ ਜੀ ਭੂਰੀ ਵਾਲੇ ਮਹੰਤ ਜੀ ਢੁਲਕੀਏ; ਸੰਤ ਦਰਸ਼ਨ ਸਿੰਘ, ਖਜ਼ਾਨ ਸਿੰਘ ਜੀ ਹਜ਼ੂਰੀ ਰਾਗੀ।

ਪਹਿਲੀ ਵਾਰ ਆਪ ਪਾਣੀ ਵਾਲੇ ਜਹਾਜ਼ ਤੇ ਗਏ ਬੰਮਾਗਾ, ਚੰਗਮਈ ਤੋਂ ਹੁੰਦੇ ਆਪ ਸਪੈਸ਼ਲ ਟਰੇਨ ਰਾਹੀਂ ਪੁਜੇ। ਆਪ ਦਾ ਜਲੂਸ ਬੜੀ ਸ਼ਾਨ ਨਾਲ ਨਿਕਲਿਆ। ਬੈਂਡ ਬਾਜੇ ਨਾਲ ਅਸਟੇਸ਼ਨ ਤੇ ਆਪ ਦਾ ਸਵਾਗਤ ਹੋਇਆ (ਸਲਾਮੀ ਦਿਤੀ ਗਈ)। ਜੋ ਕਦੇ ਕਿਸੇ ਦੇ ਸਵਾਗਤ ਲਈ ਅਗੇ ਨਹੀਂ ਸੀ ਵਜਿਆ। ਇਕ ਸੌ ਕਾਰ ਜਲੂਸ ਵਿਚ ਅਗੜ ਪਿਛੜ ਚਲ ਰਹੀ ਸੀ। ਸ਼ਾਮ ਦੇ ਸਾਢੇ ਪੰਜ ਵਜੇ ਸਤਿਗੁਰਾਂ ਦਾ ਜਲੂਸ ਦੀਵਾਨ ਅਸਥਾਨ ਪੁਜਾ ਫਈਆ ਥਈ ਬੰਗਲੇ ਵਿਚ ਹਜ਼ੂਰ ਦਾ ਆਸਣ ਕਰਵਾਇਆ ਗਿਆ।

ਇਸ ਸਮੇਂ ਸਾਰੀਆਂ ਸਭਾ-ਸੁਸਾਇਟੀਆਂ ਨੇ ਆਪ ਨੂੰ ਆਪਣੇ ਆਪਣੇ ਅਸਥਾਨਾਂ ਤੇ ਬੁਲਾ ਕੇ ਆਪ ਦੇ ਭਾਸ਼ਣ ਤੇ ਆਪ ਦੇ ਨਿਕਟਵਰਤੀਆਂ ਵਿਦਵਾਨਾਂ ਦੇ ਲੈਕਚਰ ਸੁਣੇ। ਨਾਮਧਾਰੀ ਮਿਸ਼ਨ ਦਾਂ ਪ੍ਰਦੇਸ ਵਿਚ ਇਹ ਪਰਚਾਰ ਦਾ ਪਹਿਲਾ ਸੁਨਹਿਰੀ ਮੌਕਾ ਸੀ। ਇਸ ਪਹਿਲੇ ਦੌਰੇ ਦੀ ਹਰ ਸਭਾ ਸੁਸਾਇਟੀ ਵਿਚ ਧਾਂਕ ਮਚ ਗਈ ਜਿਸ ਤੋਂ

ਪ੍ਰਭਾਵਤ ਹੋ ਕੇ ਬੰਕੋਕ ਨਿਵਾਸੀ ਨਾਮਧਾਰੀਆਂ ਨੂੰ ਲੋਕ ਮਜਬੂਰ ਕਰਦੇ ਰਹੇ ਕਿ ਸਤਿਗੁਰਾਂ ਨੂੰ ਛੇਤੀ ਦਰਸ਼ਨਾਂ ਲਈ ਅਰਜ਼ ਕਰੋ ।

ਪਰ ਸਮਾਂ ਨ ਮਿਲਣ ਕਰ ਕੇ ਆਪ ਦੂਜੀ ਵਾਰੀ ਜਨਵਰੀ ੧੯੪੮ ਵਿਚ ਦੋ ਵਾਰੀ ਪੁਜੇ ਤੇ ਏਸੇ ਸਾਲ ਨਵੰਬਰ ਵਿਚ ਹਜ਼ੂਰ ਨੇ ਫੇਰ ਦਰਸਨ ਦਿਤੇ ।

ਆਪ ਨੇ ਜਨਵਰੀ ੧੯੪੮ ਦੇ ਦੌਰੇ ਵਿਚ ਵਿਆਹਾਂ ਦਾ ਕਾਨੂੰਨ ਸਿਆਮ ਵਿਚ ਲਾਗੂ ਕੀਤਾ । ਨਾਮ ਸਿਮਰਣ ਦਾ ਇਕ ਘੰਟੇ ਲਈ ਹੁਕਮ ਲਾਇਆ ।

ਫੇਰ ੧੯੫੯ ਦੀ ਜਨਵਰੀ ਨੂੰ ਆਪ ਫੇਰ ਸਿਆਮ ਗਏ । ਇਸ ਤੋਂ ਪਿਛੋਂ ਵੀ ਆਪ ਜਾਂਦੇ ਰਹੇ । ਆਸ ਹੈ ਕਿ ਸਿਆਮ ਨਿਵਾਸੀ ਸੰਗਤਾਂ ਆਪ ਦੇ ਸਾਰੇ ਪ੍ਰੋਗਰਾਮ ਇਕ ਟਰੈਕਟ ਵਿਚ ਛਾਪ ਕੇ ਦੁਨੀਆਂ ਦੇ ਸਾਹਮਣੇ ਰਖਣਗੀਆਂ ।

ਇਨ੍ਹਾਂ ਦੌਰਿਆਂ ਦਾ ਇਹ ਅਸਰ ਪਿਆ ਕਿ ਓਥੇ ਸਾਰੇ ਨਾਮ-ਧਾਰੀ ਸਿਧੀਆਂ ਪੱਗਾਂ ਵਿਚ ਸ਼ੋਭਦੇ ਹਨ ਤੇ ਮਾਈਆਂ ਬੀਬੀਆਂ ਚੂੜੀ ਦਾਰ ਸੁਥਨਾ ਤੇ ਘਰ ਬਾਹਰ ਇਕੋ ਨਾਮਧਾਰੀ ਸਿਧਾ ਸਾਦਾ ਬਾਣਾ ਰਖਦੀਆਂ ਹਨ । ਵਡੇ ਵਡੇ ਧਨੀ ਲੋਕ ਆਪ ਦੇ ਹੁਕਮ ਨੂੰ ਮੰਨ ਕੇ ਆਪਣੇ ਧੰਨ ਭਾਗ ਸਮਝਦੇ ਹਨ । ਨੌਜਵਾਨ ਸਿਨਮੇ ਨਹੀਂ ਵੇਖਦੇ । ਹਜ਼ੂਰ ਦੇ ਘਰ ਘਰ ਚਰਨ ਪੈਂਦੇ ਰਹੇ ਤੇ ਖੁਸ਼ੀਆਂ ਪ੍ਰਾਪਤ ਹੁੰਦੀਆਂ ਰਹੀਆਂ ।

ਆਪ ਤੋਂ ਪਿਛੋਂ ਸਤਿਗੁਰੂ ਪਦਵੀ ਤੇ ਪਰਵਿਸ਼ਟ ਹੋ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਹਿਲੀ ਵਾਰੀ ਸੰਨ ੧੯੬੧ ਜਨਵਰੀ ਵਿਚ ਬੰਕੋਕ ਗਏ ਹਨ । ਜਿਨ੍ਹਾਂ ਦਾ ਪ੍ਰਤਾਪ ਝਲਿਆ ਨਹੀਂ ਗਿਆ ਸਿਆਮ ਨਿਵਾਸੀ ਲੋਕਾਂ ਨੇ ਜੋ ਆਪ ਦਾ ਸੁਆਗਤ ਕੀਤਾ ਉਹ ਮੇਰੀ ਕਲਮ ਬਿਆਨ ਨਹੀਂ ਕਰ ਸਕਦੀ ।

'ਧੰਨ ਹਨ ਸਤਿਗੁਰੂ ਤੇ ਧੰਨ ਹਨ ਉਨ੍ਹਾਂ ਦੇ ਸਿਖ ।"

# ਅੰਤਮ ਮੇਲਾ

ਸ੍ਰੀ ਹਜ਼ੂਰ ਜੀ ਦਾ ਅੰਤਮ ਮੇਲਾ ਜਿਸ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਗੱਦੀ ਤੇ ਬਿਰਾਜਮਾਨ ਹੋਏ ਉਹ ਵੀ ਇਕ ਦੁਨੀਆਂ ਵਿਚ ਪਹਿਲੀ ਮਿਸਾਲ ਹੈ ਅਜ ਤਕ ਜਿੰਨੇ ਗੁਰੂ ਜੋਤੀ ਜੋਤ ਸਮਾਂਉਂਦੇ ਰਹੇ ਤੇ ਜਿੰਨੇ ਗੁਰੂ ਜੀ ਗੱਦੀਆਂ ਉਤੇ ਬਿਰਾਜਮਾਨ ਹੁੰਦੇ ਰਹੇ ਉਨ੍ਹਾਂ ਸਭਨਾ ਨੂੰ ਸਾਹਮਣੇ ਰਖ ਕੇ ਇਹ ਬੜੇ ਫ਼ਖ਼ਰ ਨਾਲ ਕਿਹਾ ਜਾ ਸਕਦਾ ਹੈ ਕਿ ਇਸ ਮੌਕੇ ਜੇਹਾ ਨ ਕਦੀ ਇਕੱਠ ਹੋਇਆ ਹੈ ਤੇ ਨ ਕੁਲ ਸਭਾ ਸੁਸਾਇਟੀਆਂ ਦੇ ਨੁਮਾਇੰਦਿਆ ਨੇ ਇਕ ਮਤ ਹੋ ਕੇ ਕਿਸੇ ਦੀ ਏਨੀ ਸ਼ਲਾਘਾ ਕੀਤੀ ਹੈ ਵਡੇ ਵਡੇ ਕਾਂਗਰਸ ਸੈਸ਼ਨਾਂ, ਵਡੀਆਂ ਵਡੀਆਂ ਕਾਨਫਰੰਸਾਂ ਵਿਚ ਵੀ ਕਦੇ ਏਨਾਂ ਇਕੱਠ ਤੇ ਇਕ ਸਾਰਤਾ ਨਹੀਂ ਸੀ ਵੇਖੀ ਗਈ। ਮੈਂ ਤਾਂ ਸਮਝਦਾ ਹਾਂ ਇਹ ਕਿਸੇ ਮਨੁਖ ਦਾ ਕਰਿਸ਼ਮਾ ਨਹੀਂ ਸੀ ਰੱਬੀ ਕਾਰਵਾਈ ਸੀ। ਮੈਂ ਕੀ ਹਾਂ ਕੋਈ ਵੀ ਦੁਨੀਆਂ ਦਾ ਬਸ਼ਰ ਇਸ ਦੀ ਮਹਿਮਾ ਨਹੀਂ ਕਰ ਸਕਦਾ।

# ਅੰਤਮ ਬੇਨਤੀ

ਮੇਰੇ ਪਾਠਕ ਵੀਰੋ ਮੈਂ ਜੋ ਕੁਝ ਸਤਿਗੁਰਾਂ ਬਾਬਤ ਲਿਖਿਆ ਹੈ ਪੁਛ ਪੁਛਾ ਕੇ—ਫਿਰ ਤੁਰ ਕੇ ਆਪਣੀ ਵਲੋਂ ਠੀਕ ਲਿਖਣ ਦੀ ਕੋਸ਼ਸ਼ ਕੀਤੀ ਹੈ। ਮੈਂ ਇਹ ਮੰਨਦਾ ਹਾਂ ਕਿ ਮਨੁਖ ਪਾਸੋਂ ਗ਼ਲਤੀਆਂ ਹੋ ਜਾਣੀਆਂ ਕੋਈ ਵਡੀ ਗੱਲ ਨਹੀਂ। ਤੁਸੀਂ ਮੇਰੀਆਂ ਭੁਲਾਂ ਨ ਵੇਖਣੀਆਂ। ਮੇਰੀ ਟੁਟੀ ਫੁਟੀ ਸ਼ਰਧਾ ਨੂੰ ਸਾਹਮਣੇ ਰਖ ਕੇ ਇਸ ਟਰੈਕਟ ਨੂੰ ਪੜ੍ਹਨਾ।

ਮੈਨੂੰ ਆਸ ਹੈ ਕਿ ਤੁਸੀਂ ਮੇਰੀਆਂ ਭੁਲਾਂ ਨੂੰ ਜ਼ਰੂਰ ਮੁਆਫ਼ ਕਰ ਦੇਵੋਗੇ। ( ਪ੍ਰਤਾਪ ਸਿੰਘ 'ਕੀਟ' )

# ਪ੍ਰਤੱਖ ਨੂੰ ਪ੍ਰਮਾਣ ਕੀ ?

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਦਿਲੀ ਨੂੰ ਪਹਿਲੀ ਛੁਹ

(ਇਹ ਵਾਰਤਾ ਸ੍ਰ: ਸੰਤ ਸਿੰਘ ਜੀ 'ਵਿਰਦੀ' ਜੋ ਪੁਰਾਣੇ ਸਮੇਂ ਤੋਂ ਦਿਲੀ ਵਿਚ ਰਹਿੰਦੇ ਹਨ, ਉਨ੍ਹਾਂ ਤੋਂ ਪ੍ਰਾਪਤ ਕੀਤੀ ਹੈ।)

ਸਨ ੧੯੨੭ ਨਵੰਬਰ, ਦਸੰਬਰ ਦੇ ਦਿਨਾ ਦਾ ਜ਼ਿਕਰ ਹੈ। ਸ੍ਰੀ ਦਲੀਪ ਸਿੰਘ ਜੀ (ਸਪੁਤ੍ਰ ਸ੍ਰ :ਸਾਹਿਬ ਰੂੜ ਸਿੰਘ ਜੀ ਸ਼ਿਮਲਾ) ਏਥੇ ੨੪ ਨੰਬਰ ਫੌਚ ਸੁਕੇਅਰ ਨਵੀਂ ਦਿਲੀ ਰਹਿੰਦੇ ਸਨ। ਉਹਨੀ ਦਿਨੀ ਸੰਟ੍ਰਲ ਗੋਰਮਿੰਟ ਦੇ ਦਫਤ੍ਰ ਗਰਮੀਆਂ ਨੂੰ ਸ਼ਿਮਲੇ ਤੇ ਸਰਦੀਆਂ ਨੂੰ 'ਦਿਲੀ' ਚਲੇ ਜਾਂਦੇ ਸਨ। ਆਪ ਸੈਕਟੇਰੀਏਟ ਵਿਚ ਮੁਲਾਜ਼ਮ ਸਨ। ਮੈਨੂੰ ਆਪ ਨੇ ਉਚੇਚੇ ਬੁਲਾ ਕੇ ਆਖਿਆ ਕਿ ਸਤਿਗੁਰੂ ਜੀ ਨੇ ਸਾਡੀ ਬੇਨਤੀ ਮਨਜ਼ੂਰ ਕਰਕੇ ਦਿਲੀ ਸਾਡੇ ਘਰ ਦਰਸ਼ਨ ਦੇਣੇ ਮੰਨ ਲਏ ਹਨ ਸਾਥ ਹੀ ਹੁਕਮ ਕੀਤਾ ਸੀ ਕਿ ਮੇਰਠ ਤੋਂ ਆਕੇ ਕੋਈ ਬੰਦਾ ਸਾਨੂੰ ਲੈ ਜਾਏ,ਸ੍ਰਦਾਰ ਜੀ ਆਖਿਆ ਸਾਨੂੰ ਤਾਂ ਛੁਟੀ ਨਹੀਂ ਹੈ। ਕੀ ਬੰਦੋਬਸਤ ਹੋਵੇ ਸੇਵਾ ਆਦਿਕ ਦਾ,ਤੁਸੀਂ ਹੀ ਜਾਕੇ ਲੈ ਆਓ,ਮੈਂ ਤੇ ਸ੍ਰੀ ਅਛਰ ਸਿੰਘ ਅਗਲੇ ਦਿਨ ਸਵੇਰੇ ਹੀ ਮੇਰਠ ਛਾਉਣੀ ਨੂੰ ਚਲੇ ਗਏ। ਦਸੇ ਟਕਾਨੇ (ਸ੍ਰ: ਸ਼ਿਆਮ ਸਿੰਘ ਜੀ ਮਾਨ ਘੋੜਿਆਂ ਵਾਲੇ ਪਾਸ)ਪਹੁੰਚ ਕੇ ਅਸਾਂ ਨਮਸਕਾਰ ਕੀਤੀ ਮੇਰੀ ਪਰਸੰਨਤਾ ਦੀ ਹਦ ਨਾ ਰਹੀ। ਇਸ ਤਰ੍ਹਾਂ ਮੇਰੇ ਭਾਗਾਂ ਨੂੰ ਚਰਨ ਪਰਸ ਕੇ ਦਰਸ਼ਨਾਂ ਦਾ ਪਹਿਲਾ ਮੌਕਾ ਨਸੀਬ ਹੋਇਆ ਸੀ। ਉਸ ਵਕਤ ਮੇਰੀ ਉਮਰ ੨੯ ਸਾਲ ਦੀ ਸੀ ਸ੍ਰੀ ਸਤਿਗੁਰੂ ਜੀ ਤਕਰੀਬਨ ੩੯-੪੦ ਸਾਲ ਉਮਰ ਦੇ ਸਨ। ਸ੍ਰੀ ਸਤਿਗੁਰੂ ਜੀ, ਸੰਤ ਬਹਾਦਰ ਸਿੰਘ ਜੀ ਚੌਰ ਬਰ-

ਦਾਰ, ਸੰਤ ਕਿਰਪਾ ਸਿੰਘ ਲਾਂਗਰੀ, ਸੰਤ ਮੋਹਕਮ ਸਿੰਘ ਜੀ, ਸਰਦਾਰ ਬਘੇਲ ਸਿੰਘ ਜੀ ਮੇਰੇ ਨਾਲ ਮੇਰਠ ਤੋਂ ਗਡੀ ਤੇ ਸਵਾਰ ਹੋ ਕੇ ਪਹੁੰਚੇ। ਫਸਟ ਕਲਾਸ ਤਾਂਗੇ ਲੈ ਸ੍ਰ: ਜੀ ਦੇ ਕੁਆਟਰ ਪੁਜ ਗਏ ਤੇ ਸਰਦਾਰ ਜੀ ਨੂੰ ਚੜ੍ਹ ਚਾ ਗਿਆ। ਸਚੇ ਪਾਤਸ਼ਾਹ ਦੀ ਚਰਨ ਛੋਹ ਨਾਲ ਦਿਲੀ ਵਿਖੇ ਨਾਮਧਾਰੀ ਜੋਤ ਜਗ ਪਈ। ਇਸ ਤੋਂ ਪਹਿਲਾਂ ਦਿਲੀ ਵਿਚ ਕੋਈ ਨਾਮਧਾਰੀ ਪਰਗਟ ਰੂਪ ਵਿਚ ਨਹੀਂ ਸੀ ਦਿਸਦਾ। ਤਿਨ ਦਿਨ ਗਰੀਬ ਨਿਵਾਜ਼ ਜੀ ਦਿਲੀ ਰਹੇ 'ਪ੍ਰਸਿਧ ਥਾਵਾਂ' ਕੁਤਬ ਮੀਨਾਰ, ਕੌਂਸਲ ਹਾਊਸ ਸ੍ਰੀ ਗੁਰਦੁਆਰਾ ਸੀਸ ਗੰਜ ਆਦਿਕ ਦੇਖੇ।

ਦਾਸ ਨੂੰ ਚਿਰਾਂ ਤੋਂ ਨਾਮਧਾਰੀ ਦੀਵਾਨਾ ਦੀ ਚਾਹ ਲੱਗੀ ਰਹਿੰਦੀ ਸੀ ਜੋ ਘਟੋਗੀ ਗੁੜ੍ਹਤੀ ਸੀ। ਤੇ ਕਦੇ ਪੂਰੀ ਨਹੀਂ ਸੀ ਹੁੰਦੀ। ਜਿਸ ਦੁਆਰਾ ਦਾਸ ਨੇ ਨਾਮਧਾਰੀਆਂ ਨਾਲ ਪ੍ਰੇਮ ਰਖਣ ਵਾਲਿਆਂ ਦੀ ਪਰਖ ਕੀਤੀ, ਸਭ ਤੋਂ ਪਹਿਲੋਂ ਸ੍ਰ: ਅਛਰ ਸਿੰਘ ਜੀ ਜੋ ਹੁਣ ਜਥੇਦਾਰ ਹਨ, ਸਭ ਨੂੰ ਦੌੜ ਭੱਜ ਕੇ ਖਬਰ ਦੱਸੀ। ਸਤਿਗੁਰਾਂ ਦੇ ਦਰਸ਼ਨ, ਨੰਬਰ ੨੪ ਫੋਚ ਸਕੇਅਰ ਵਿਚ ਕਰੋ। ਏਸ ਸਮੇਂ ਦਿਲੀ ਵਿਚ ਰਾਮਗੜ੍ਹੀਏ ਸਿਖਾਂ ਦੀ ਬਹੁਤਾਤ ਅਲੈਕਟ੍ਰੀਕਲ ਤੇ ਬਿਲਡਿੰਗ ਵਰਕ ਮਹਿਕਮੇ ਵਿਚ ਹੀ ਸੀ ਖਬਰ ਸੁਣਦਿਆਂ ਹੀ ਸਾਰਿਆਂ ਨੇ ਆ ਦਰਸ਼ਨ ਕੀਤੇ ਤੇ ਆਪਣੇ ਹਿਰਦੇ ਠੰਢੇ ਠਾਰ ਕੀਤੇ।

ਸਤਿਗੁਰਾਂ ਹੁਕਮ ਕੀਤਾ ਕਿ ਸ਼ਹਿਰ,ਦਰੀਬੇ ਬਾਜ਼ਾਰ ਵਿਚ ਇਕ ਨਾਮਧਾਰੀਆਂ ਦੀ ਦੁਕਾਨ ਹੈ

ਹੁਕਮ ਮਿਲਣ ਤੇ ਫੌਰਨ ਪਹੁੰਚ ਕੇ ਬਾਬਾ ਕਿਸ਼ਨ ਸਿੰਘ ਜੀ ਨੂੰ ਦਸਿਆ(ਅਜੇ ਮੈਨੂੰ ਕਿਸੇ ਦੇ ਨਾਮ ਵਗ਼ੈਰਾ ਦੀ ਵਾਕਬੀ ਨਹੀਂ ਸੀ) ਕਿ ਸਤਿਗੁਰਾਂ ਯਾਦ ਫੁਰਮਾਇਆ ਹੈ। ਆਪ ਸੁਣਕੇ ਬੜੀ ਹੈਰਾਨੀ ਨਾਲ ਕਹਿਣ ਲਗੇ ਹੈਂ ਸਤਿਗੁਰਾਂ ਨੇ ! ਪਤਾ ਟਿਕਾਣਾ ਠੀਕ ਠੀਕ ਸਮਝਕੇ ਆ ਗਿਆ। ਸਾਰੇ ਪਰਵਾਰ ਨੇ ਦਰਸ਼ਨ ਕਰਕੇ ਖੁਸ਼ੀਆਂ ਪ੍ਰਾਪਤ ਕੀਤੀਆਂ

ਏਸ ਸਮੇਂ ਸਤਿਗੁਰਾਂ ਦੇ ਆਗਮਨ ਵਾਸਤੇ ਕੋਈ ਤਿਆਰੀ ਨਹੀਂ ਸੀ ਕੀਤੀ ਗਈ। ਹਰੇ ਹਰੇ ਘਾਹ ਉਤੇ ਕੁਆਟਰ ਦੇ ਸਾਹਮਣੇ ਸਾਧਾਰਣ ਕੁਰਸੀ ਡਾਹੀ ਹੋਈ ਸੀ ਜਿਸ ਉਤੇ ਗਰੀਬ ਨਿਵਾਜ ਬੈਠੇ ਸ਼ੋਭਾ ਪਾ ਰਹੇ ਸਨ। ਸੰਗਤਾਂ ਦਰਸ਼ਨ ਕਰਕੇ ਆਪਣੀਆਂ ਭੁਖਾਂ ਲਾਹ ਰਹੀਆਂ ਸਨ।

ਏਸ ਸਮੇਂ ਤਿਬੀਆ ਕਾਲਿਜ ਦੇ ਦੋ ਨੌਜਵਾਨ ਸਿਖ ਵਿਦਿਆਰਥੀ ਆ ਗਏ। ਸੰਗਤਾਂ ਨੂੰ ਸਤਿਗੁਰਾਂ ਦੇ ਚਰਨੀ ਹੱਥ ਲਾਂਦਿਆਂ ਵੇਖ ਕੇ ਹੈਰਾਨ ਹੋ ਕੇ ਪੁਛਣ ਲਗੇ 'ਇਹ ਕੌਣ ਹਨ!'

ਉਤਰ ਮਿਲਿਆ—'ਸਤਿਗੁਰੁ ਪ੍ਰਤਾਪ ਸਿੰਘ ਜੀ ਮਹਾਰਾਜ।'

ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਤਾਂ ਕੋਈ ਗੁਰੂ ਹੀ ਨਹੀਂ ਹੋ ਸਕਦਾ। ਤੁਸੀਂ ਚਰਨੀ ਹੱਥ ਕਿਉਂ ਲਾਂਦੇ ਹੋ? ਉਨ੍ਹਾਂ ਫੇਰ ਪ੍ਰਸ਼ਨ ਕੀਤਾ।

ਕਿਉਂਕਿ ਉਨ੍ਹਾਂ ਦੇ ਦਿਮਾਗ ਵਿਚ ਸਮੇਂ ਦੇ ਮਾਹੌਲ ਨੇ ਅਜੇਹੇ ਵਿਚਾਰ ਹੀ ਭਰੇ ਹੋਏ ਸਨ। ਇਸ ਲਈ ਉਹ ਬੜੇ ਹੀ ਹੈਰਾਨ ਹੋਏ ਕਿ ਇਹ ਨਾਮਧਾਰੀ ਗੁਰੂ ਨੂੰ ਮੰਨਦੇ ਹਨ? ਸ੍ਰ: ਦਲੀਪ ਸਿੰਘ ਹੋਰਾਂ ਦੇ ਘਰ ੧੨ ਪਾਤਸ਼ਾਹੀਆਂ ਦੀ ਤਸਵੀਰ ਵੇਖ ਕੇ ਪੁਛਣ ਲਗੇ "ਬਾਰਾਂ ਪਾਤਸ਼ਾਹੀਆਂ ਕਿਉਂ? ਜਦ ਸਿਖਾਂ ਵਿਚ ਕੋਈ ਦੇਹ ਧਾਰੀ ਗੁਰੂ ਹੋ ਹੀ ਨਹੀਂ ਸਕਦਾ?" ਆਖਰ ਉਹ ਵਿਚਾਰੇ ਬੜੀ ਹੈਰਾਨੀ ਜੇਹੀ ਵਿਚ ਹੋ ਗਏ।

ਇਹ ਪਹਿਲਾ ਮੌਕਾ ਸੀ ਜਦੋਂ ਪਹਿਲੀ ਵਾਰੀ ਦਾਸ ਨੂੰ ਸਤਿਗੁਰਾਂ ਦੀ ਚਰਨ ਛੋਹ ਪ੍ਰਾਪਤ ਹੋਈ।

ਸਾਧ ਸੰਗਤ ਜੀ ਇਸ ਨਿਕੇ ਜਹੇ ਲੇਖ ਲਿਖਣ ਦਾ ਇਹ ਭਾਵ ਹੈ ਕਿ ਸੰਨ ੧੯੨੭ ਤੇ ਅਜ ੧੯੬੧ ਦਾ ਮੁਕਾਬਲਾ ਕਰਕੇ ਜੇ ਵੇਖੀਏ ਤਾਂ ਜਿਥੇ ਅਗੇ ਇਕ ਘਰ ਵੀ ਦਿਲੀ ਵਿਚ ਪ੍ਰਗਟ ਰੂਪ ਵਿਚ ਨਾਮਧਾਰੀ ਸਿਖਾਂ ਦਾ ਨਹੀਂ ਸੀ ਦਿਸਦਾ ਅਜ ਕਿਨੀ ਬਰਕਤ ਹੈ।

ਇਹ ਕਿਨ੍ਹਾਂ ਦੀ ਕ੍ਰਿਪਾ ਦਾ ਫਲ ਹੈ? "ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ।"

# ਇਸ ਟਰੈਕਟ ਬਾਰੇ

ਮੰਗਲ ਸਿੰਘ ਲਾਇਲਪੁਰੀ

ਗਿ: ਪ੍ਰਤਾਪ ਸਿੰਘ ਜੀ 'ਕੀਟ' ਨਾਲ ਮੇਰੀ ਪਹਿਲੀ ਵਾਕਬੀ ਨਵਾਂ ਹਿੰਦੁਸਤਾਨ ਦੇ ਦਫਤਰ ਵਿਚ੧੯ ਫਰਵਰੀ ੧੯੬੧ ਨੂੰ ਹੋਈ। ਆਪ ਨੂੰ ਪੁਛਿਆ ਕਿ ਕਿਸ ਤਰ੍ਹਾਂ ਦਰਸ਼ਨ ਦਿਤੇ ਜੇ, ਉਤਰ ਵਿਚ ਕਹਿਣ ਲਗੇ '—ਸਤਿਗੁਰੂ ਜਗਜੀਤ ਸਿੰਘ ਜੀ ਦਾ ਪਤਾ ਦੱਸੋ ਉਨ੍ਹਾਂ ਦੇ ਦਰਸ਼ਨ ਕਰਨੇ ਹਨ। ਮੈਂ ਬੇਨਤੀ ਕੀਤੀ ਉਹ ਹੋਲੇ ਦੇ ਕਾਰਜਾਂ ਵਿਚ ਰੁਝੇ ਹੋਣ ਕਰ ਕੇ ਆਪ ਨਾਲ ਗੱਲ ਬਾਤ ਨਹੀਂ ਕਰ ਸਕਣਗੇ। ਤੁਸੀਂ ਹੁਕਮ ਕਰੋ ਕਿ ਸ੍ਰੀ ਹਜ਼ੂਰ ਨਾਲ ਆਪ ਨੂੰ ਕੀ ਕੰਮ ਹੈ।

'ਮੈਂ ਇਕ ਪੁਸਤਕ ਸ੍ਰੀ ਹਜ਼ੂਰ ਅਟੱਲ ਪ੍ਰਤਾਪੀ ਜੀ ਦੇ ਪ੍ਰੇਮ ਵਿਚ ਲਿਖੀ ਹੈ ਉਸ ਦੇ ਛਪਵਾਣ ਦੀ ਮਨਜ਼ੂਰੀ ਲੈਣੀ ਹੈ ਤੇ ਹੋਲੇ ਤੇ ਵੰਡਣੀ ਹੈ ਇਹ ਮੇਰੀ ਰੀਝ ਹੈ।'

ਮੈਂ ਕਿਹਾ ਪੈਸੇ ਹੈ ਗੇ ਜੇ ਛਪਵਾਣ ਲਈ? ਉਹ ਚੁਪ ਸਨ। ਮੈਂ ਉਨ੍ਹਾਂ ਦਾ ਭਾਵ ਸਮਝ ਗਿਆ ਤੇ ਕੁਝ ਚਿਰ ਸੋਚ ਕੇ ਕਿਹਾ ਖਰੜਾ ਵਖਾਵੋ। ਆਪ ਨੇ ਇਕ ਬੜੀ ਪੁਰਾਣੀ ਤੇ ਟੁਟੀ ਫੁਟੀ ਕਾਪੀ ਕੱਢ ਕੇ ਮੈਨੂੰ ਫੜਾ ਦਿਤੀ। ਮੈਂ ਵਿਚੋਂ ਵਿਚੋਂ ਇਕ ਦੋ ਚੈਪਟਰ ਬੜੀ ਮੁਸ਼ਕਲ ਨਾਲ ਹੀ ਪੜ੍ਹ ਸਕਿਆ ਤੇ ਦਿਲ ਨਾਲ ਫੈਸਲਾ ਕਰ ਲਿਆ ਕਿ ਅਜੇਹੀ ਚੀਜ਼ ਅਣਛਪੀ ਨਹੀਂ ਰਹਿਣੀ ਚਾਹੀਦੀ।

ਮੈਂ ਕਿਹਾ ਜੇ ਛਪ ਜਾਵੇ ਤਾਂ ਪੈਸੇ ਕਿਥੋਂ ਦੇਵੋਗੇ? ਕਹਿਣ ਲਗੇ ਏਸੇ ਵਾਸਤੇ ਤਾਂ ਹਜ਼ੂਰ ਨੂੰ ਮਿਲਣ ਦੀ ਇਛਾ ਹੈ। ਜੇ ਕਰ ਕੋਈ ਗੱਲ ਨ ਬਣ ਸਕੀ ਤਾਂ ਫੇਰ ਮੈਂ ਆਪਣੇ ਸਜਣਾਂ ਮਿਤਰਾਂ ਪਾਸੋਂ ਮੰਗਾਂਗਾ।

ਅਖੀਰ ਮੈਂ ਸਾਰੀ ਗੱਲ ਸਮਝ ਕੇ ਉਨ੍ਹਾਂ ਨੂੰ ਕਿਹਾ ਕਿ ਹੁਕਮ ਕਰੋ ਤਾਂ ਕਿਤਾਬ ਛਪ ਜਾਵੇਗੀ। ਦੱਸੋ ਆਪ ਦੀ ਕੀ ਸੇਵਾ ਕਰਾਂ?

ਆਪ ਨੇ ਬੜੀ ਖੁਸ਼ੀ ਮਹਿਸੂਸ ਕਰ ਕੇ ਮਨਜ਼ੂਰੀ ਦੇ ਦਿਤੀ ਤੇ ਅਸਾਂ ਜਿਵੇਂ ਵੀ ਹੋਇਆ ਮਸਲਾ ਹੱਲ ਕਰ ਕੇ ਪੁਸਤਕ ਨੂੰ ਨਵਾਂ ਹਿੰਦੁਸਤਾਨ ਵਲੋਂ ਛਾਪਣਾ ਅਰੰਭ ਕਰ ਦਿਤਾ।

**ਸੇਠ ਗੁਰਬਖਸ਼ ਸਿੰਘ ਜੀ**-ਕੋਈ ਤਿੰਨ ਚਾਰ ਦਿਨਾਂ ਪਿਛੋਂ ਮੈਨੂੰ ਕਿਸੇ ਕੰਮ ਲਈ ਸੇਠ ਜੀ ਨੇ ਆਪਣੀ ਕੋਠੀ ਸੱਦਿਆ। ਮੈਂ ਛਪੇ ਕੁਝ ਸਫੇ ਨਾਲ ਲੈ ਗਿਆ ਤੇ ਉਨ੍ਹਾਂ ਨੂੰਵਿਖਾ ਕੇ ਆਖਿਆ—'ਸੇਠ ਜੀ, ਮੈਨੂੰ ਇਹ ਕਿਤਾਬ ਸ਼ਰਧਾ ਭਰਪੂਰ ਜਾਪੀ ਹੈ ਜੇ ਆਪ ਪਸੰਦ ਕਰੋ ਤਾਂ ਆਪ ਦੇ ਖਰਚ ਤੇ ਛਾਪ ਕੇ ਹੋਲੇ ਤੇ ਸਤਿਗੁਰੂ ਪਿਆਰਿਆਂ ਦੀ ਭੇਟਾ ਕੀਤੀ ਜਾਵੇ।' ਆਪ ਨੇ ਕਿਤਾਬ ਵੇਖ ਕੇ ਮਨਜ਼ੂਰੀ ਦੇ ਦਿਤੀ ਤੇ ਉਨ੍ਹਾਂ ਦੇ ਖਰਚ ਉਤੇ ਇਹ ਪ੍ਰੇਮੀ ਪਾਠਕਾਂ ਦੇ ਹਥਾਂ ਵਿਚ ਪੁਜ ਗਈ ਹੈ।

ਇਸ ਕਿਤਾਬ ਨੂੰ 'ਕੀਟ' ਜੀ ਨੇ ਪਤਾ ਨਹੀਂ ਕਿੰਨੇ ਚਿਰ ਵਿਚ ਲਿਖਿਆ ਹੈ। ਮੈਂ ਵੇਖਿਆ ਹੈ ਕਿ ਆਪ ਨੇ ਆਪਣੀ ਸ਼ਰਧਾ ਦੇ ਫੁਲ ਚੁਣ ਚੁਣ ਕੇ ਸੰਗਤਾਂ ਦੀ ਭੇਟਾ ਕੀਤੇ ਹਨ। ਅਸੀਂ ਗਿਆਨੀ ਜੀ ਦੇ ਅਤੀ ਕਿਰਤੱਗਜ ਹਾਂ ਜਿਨ੍ਹਾਂ ਸਾਥੋਂ ਦੂਰ ਦੁਰਾਡੇ ਰਹਿੰਦਿਆਂ ਇਹ ਉੱਦਮ ਕੀਤਾ ਹੈ। ਨਾਮਧਾਰੀ ਸੰਗਤਾਂ ਦਾ ਫ਼ਰਜ਼ ਹੈ ਕਿ ਲੇਖਕਾਂ ਦੀ ਹੌਸਲਾ ਅਫ਼ਜ਼ਾਈ ਕਰਦਿਆਂ ਜੇ ਹੋ ਸਕੇ ਤਾਂ ਘਟ ਤੋਂ ਘਟ ਇਕ ਰੁਪੈ ਮਹੀਨੇ ਦੀਆਂ ਮੁਲ ਖਰਚ ਕੇ ਪੁਸਤਕਾਂ ਪੜ੍ਹਨ ਦੀ ਆਦਤ ਪਾਣ। ਤਾਕਿ ਲੇਖਕ ਹੌਸਲਾ ਕਰ ਕੇ ਫੇਰ ਲਿਖਣ ਲਈ ਤਿਆਰ ਹੋਣ।

ਪ੍ਰਕਾਸ਼ਕਾਂ ਲਈ ਵੀ ਇਹ ਜ਼ਰੂਰੀ ਹੈ ਕਿ ਕਿਤਾਬ ਦੀ ਜਿੰਨੀ ਘੱਟ ਤੋਂ ਘਟ ਕੀਮਤ ਰਖ ਸਕਣ ਰਖਿਆ ਕਰਨ ਤਾਕਿ ਹਰ ਕੋਈ ਪੜ੍ਹਾਕੂ ਪੜ੍ਹਨ ਲਈ ਤਿਆਰ ਹੋ ਕੇ ਪੈਸੇ ਖਰਚ ਸਕੇ।

ਜਿਥੇ ਮੈਂ ਗਿਆਨੀ ਜੀ ਦਾ ਧੰਨਵਾਦੀ ਹਾਂ ਓਥੇ ਮੈਂ ਸੇਠ ਪ੍ਰਵਾਰ ਦਾ ਵੀ ਧੰਨਵਾਦ ਕਰਨੋ ਨਹੀਂ ਰਹਿ ਸਕਦਾ ਜਿਨ੍ਹਾਂ ਨੇ ਲਿਟਰੇਚਰ ਲਈ ਆਪਣੀ ਮਾਇਆ ਨੂੰ ਵਰਤਿਆ ਹੈ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕਹਾਇ।



ਗੁਰੂ ਜਸ ਬਾਰੇ

# ਕਵਿਤਾਵਾਂ

ਕ੍ਰਿਤ : ਗਿਆਨੀ ਪ੍ਰਤਾਪ ਸਿੰਘ 'ਕੀਟ'

– ਪ੍ਰਕਾਸ਼ਕ ਤੇ ਮੁਦਰਕ –
ਨਵਾਂ ਹਿੰਦੁਸਤਾਨ, ੧੯ ਬਾਲੀ ਨਗਰ, ਨਵੀਂ ਦਿੱਲੀ–੧੫.

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਹੋਵੇ ਰੱਬ ਦੀ ਮੇਹਰ, ਤੇ ਵਿਚ ਦੁਨੀਆਂ,
ਇਹੋ ਜਹੇ ਨੇ ਵਿਰਲੇ ਇਨਸਾਨ ਆਉਂਦੇ।
ਆਉਂਦੇ ਹੈਨ ਉਪਕਾਰੀ ਦਾ ਰੂਪ ਧਰ ਕੇ,
ਵਿਗੜੀ ਕਿਸੇ ਦੀ ਹਸਤੀ ਬਨਾਣ ਆਉਂਦੇ।
ਮਿੱਠਾ ਬੋਲ ਦਿਲ ਦੇ ਅੰਦਰ ਦਰਦ ਰਖ ਕੇ,
ਸੱਤ ਬੋਲਦੇ, ਬੋਲ, ਸੁਨਾਉਣ ਆਉਂਦੇ।

ਕਿਸੇ ਨਾਲ ਨਾ ਵੈਰ, ਪਿਆਰ ਸਭ ਸੋਂ,
ਮਿਲ ਕੇ ਬਹਿਨ ਦੀ ਰੀਤੀ, ਸਿਖਾਉਣ ਆਉਂਦੇ।
ਯਾਦ ਕਿਸ ਤਰ੍ਹਾਂ ਭੁਲ ਜਾਏ, ਦਿਲਾਂ ਵਿਚੋਂ,
ਜੋ ਜੋ ਕੰਮ ਸੀ, ਉਹਨਾਂ ਜਹਾਨ ਕੀਤੇ।
ਮਣਕੇ ਮਾਲਾ ਦੇ ਫ਼ੇਰ ਕੇ, ਸਮਝ ਉਹਨਾਂ,
ਸੁਕੇ ਹੋਏ ਹਿਰਦੇ, ਹਰੇ ਆਣ ਕੀਤੇ।

੦—੦

ਜੋ ਜੋ ਕੀਤੇ ਉਪਕਾਰ, ਉਹ ਭੁਲਦੇ ਨਹੀਂ,
ਸਤਿਗੁਰ ਹਰੀ ਪਰਤਾਪ, ਪਰਤਾਪ ਵਾਲੇ।
ਮਾਲਾ ਫੇਰ ਕੇ, ਸ਼ਿੱਦਕ, ਸਚਾਈ ਵਾਲੀ;
ਅਠੇ ਪਹਿਰ ਹੈਸਨ ਕਰਨ ਜਾਪ ਵਾਲੇ।
ਦੁਖੀ ਬਣ ਕੇ ਆਇਆ ਜੋ ਦੀਦ ਖਾਤਰ,
ਕਰਨ ਉਸ ਦਾ ਦੂਰ, ਸੰਤਾਪ ਵਾਲੇ।
ਮੁਕਤੀ ਉਹਨਾਂ ਨੂੰ, ਤੁਸਾਂ ਨੇ ਬਖ਼ਸ਼ ਦਿਤੀ,
ਜੋ ਸਨ ਵਡੇ ਪਾਪੀ, ਕਰਨ ਪਾਪ ਵਾਲੇ।
ਜਦ ਤਕ ਧਰਤ, ਅਕਾਸ਼ ਤੇ, ਹੈਨ ਤਾਰੇ,
ਸਤਿਗੁਰੂ ਪਰਤਾਪ ਦਾ ਨਾਂ ਰਹਿਸੀ।
ਜੇਹੜਾ ਯਾਦ ਕਰਸੀ ਉਹਨੂੰ ਦਿਲ ਅੰਦਰ,
ਉਹਦੇ ਘਰ 'ਚ ਸੁਖਾਂ ਦੀ ਛਾਂ ਰੈਹਿਸੀ।

੦—੦

ਰੰਜ ਕੋਈ ਜੇ ਹੋਵੇ, ਤਾਂ ਆਪ ਜਾ ਕੇ,
ਗਲੇਂ ਹੱਸ ਕੇ, ਝੱਟ ਲਗਾ ਲੈਣਾ ।
ਉਚੀ ਅਕਲ ਦੇ ਨਾਲ, ਜਾ ਦੁਸ਼ਮਣਾਂ ਨੂੰ,
ਸਜਨ ਅਪਣਾ, ਝੱਟ ਬਣਾ ਲੈਣਾ ।
ਰੋਂਦਾ ਆਏ, ਦਲਾਸੇ ਦਾ ਹਥ ਧਰ ਕੇ,
ਝੱਟ ਪੱਟ ਹੀ, ਉਹਨੂੰ ਹਸਾ ਲੈਣਾ ।
ਆਇਆ ਕੋਈ, ਸਵਾਲੀ ਸਵਾਲ਼ ਲੈ ਕੇ,
ਉਹਨੂੰ ਅਪਣੇ ਹਿਰਦੇ ਵਸਾ ਲੈਣਾ ।
ਸਚੀ ਗੱਲ ਏ ਹਰੀ ਪਰਤਾਪ ਸਤਿਗੁਰ
ਫਰਜ਼ ਪਾਲ ਵਖਾਏ ਇਨਸਾਨ ਦੇ ਸਨ ।
ਊਚ ਨੀਚ ਦਾ, ਭੇਦ ਨਾ, ਰਖਿਆ ਸੀ,
ਸਾਰੇ ਲੋਕ ਜਹਾਨ ਦੇ ਜਾਣਦੇ ਸਨ ।

o—o

ਕਰਨੀ ਓਸ ਦੀ ਜਾਣੇ, ਜਹਾਨ ਸਾਰਾ,
ਜੋ ਜੋ, ਜੱਗ ਤੇ ਮਿਹਰ ਉਹ ਕਰ ਗਏ ਨੇ ।
ਸਚੇ ਸਾਂਈ ਦੇ, ਚਰਨਾਂ 'ਚ ਲਾ ਬਿਰਤੀ,
ਲਖਾਂ ਦੁਖ ਗ਼ਰੀਬਾਂ ਦਾ ਹਰ ਗਏ ਨੇ ।
ਜਿਸ ਵੀ ਸਿਮਰਿਆ, ਉਸ ਨੂੰ ਦਿਲ ਅੰਦਰ,
ਉਹ ਏਸ ਜਹਾਨ ਤੋਂ ਤਰ ਗਏ ਨੇ ।
ਕਦੀ ਭੁਲ ਕੇ ਭੁਲ਼ਦੇ ਨਹੀਂ ਮੂਲੋਂ,
ਐਸੇ ਕੰਮ ਜਹਾਨ 'ਚ ਕਰ ਗਏ ਨੇ ।

ਉਹਨਾਂ ਸਿੱਕੇ ਨੂੰ, ਸੋਨਾ ਬਣਾ ਦਸਿਆ,
ਗੌਂਦਾ ਜੱਸ ਹੈ ਜੋ, ਮੇਹਰਬਾਨ ਉਹਦਾ।
ਸੂਰਜ ਚੰਦ ਦੇ, ਵਾਂਗ ਇਹ "ਕੀਟ,, ਆਖੇ,
ਰਹੇ ਚਮਕਦਾ ਨਾਮ ਨਿਸ਼ਾਨ ਉਹਦਾ।

o—o

## ਹਜ਼ੂਰ ਦੀ ਮਾਲਾ

ਉਹਦੀ ਮਾਲਾ ਦੇ, ਇਕ ਇਕ ਸੂਤ ਉਤੋਂ,
ਸਚੀਂ, ਲਖਾਂ, ਹੁਮਾ§ ਪਏ, ਜਾਨ ਸਦਕੇ।
ਉਹਦੀ ਮੇਹਰ ਦੀ, ਨਜ਼ਰ ਜੋ ਪਵੇ ਕਿਧਰੇ,
ਬਖਸ਼ ਦੇਂਵਦੀ, ਸੀ ਭਗਤੀ, ਦਾਨ ਸਦਕੇ।
ਆਵਾ ਗਾਉਣ ਦੇ, ਗਵਣ ਮਿਟਾ ਲੈਂਦੇ,
ਜੇਹੜੇ ਏਸ ਦੀ, ਦੀਦ ਨੂੰ ਪਾਣ ਸਦਕੇ।
ਉਹਨਾਂ ਹਥਾਂ ਤੋਂ ਕਰਾਂ ਮੈਂ ਜਾਨ, ਸਦਕੇ,
ਜੇਹੜੇ ਹਥ ਇਸ ਮਾਲਾ ਨੂੰ ਫੇਰਦੇ ਸਨ।
ਅਰਸ਼ੀ ਦੇਵਤੇ ਸੱਚੇ, ਪਰੇਮ ਅੰਦਰ,
ਬਾਰ ਬਾਰ ਇਹਨੂੰ ਕੀਟ ਹੇਰਦੇ ਸਨ।

o—o

§ਹੁਮਾ.....ਇਕ ਜਾਨਵਰ ਹੈ, ਉਹ ਜਿਸ ਦੇ ਸਿਰ ਤੋਂ ਲੰਘ ਜਾਵੇ ਉਹ ਪਾਤਸ਼ਾਹ ਬਣ ਜਾਂਦਾ ਹੈ।

## "ਦਵਾਤ" ਕੁੰਡਲੀਆ

ਦਵਾਤ ਕਚ ਦੀ ਠੀਕ ਹੈ,
ਮਿਟੀ ਦੀ, ਖੁਰ ਜਾਇ ।
ਚੰਗੀ ਚੌਰਸ, ਗੋਲ ਹੋਏ,
ਰੂਪ ਰੰਗ, ਬਹੁ ਭਾਇ ।
ਰੂਪ ਰੰਗ ਬਹੁ ਭਾਇ,
ਬੀਚ ਮੈਂ ਸ਼ਾਹੀ ਪਾਵਹੁ ।
ਹਰ ਜਸ ਲਿਖੋ ਬਨਾਇ
ਹਰ ਜਸ ਹੀ ਗਾਵਹੁ ।
ਸਤਿਗੁਰ ਹਰਿ ਪਰਤਾਪ ਜੀ,
ਕੈਸੇ ਲਿਖੀਏ ਬਾਤ ।
ਕਾਗ਼ਜ਼ ਸ਼ਾਹੀ, ਕੁਛ ਨਹੀਂ,
ਨਾ ਚੰਗੀ ਦਵਾਤ ।

০—০

## ਸਤਿਗੁਰ ਦੀ ਮੋਟਰ

ਸੁਨ ਨੀ ਮੋਟਰੇ, ਧੰਨ ਏ ਜਨਮ ਤੇਰਾ,
ਜਿਥੇ ਗੁਰੂ ਸਚਾ, ਪੈਰ ਪਾਨ ਵਾਲਾ ।
ਧੰਨ ਗੁਰੂ, ਤੇ ਧੰਨ ਹੈਂ ਤੂੰ ਨਾਲੇ,
ਧੰਨ ਉਹ, ਜੋ ਤੈਨੂੰ ਚਲਾਣ ਵਾਲਾ ।

ਜਾਵੇਂ, ਤੇਜ਼ ਰਫਤਾਰ ਦੇ ਨਾਲ ਦੌੜੀ,
ਤੇਰੇ ਵਿਚ ਪੁਰਜ਼ਾ, ਉਚੀ ਸ਼ਾਨ ਵਾਲਾ।
ਤੂੰ ਡਰ ਨਾ, ਨਿਡਰ ਹੋ ਚਲੀ ਚੱਲੀਂ,
ਤੇਰੇ ਵਿਚ ਬੈਠਾ, ਦੋ ਜਹਾਨ ਵਾਲਾ।
ਇਹਦੀ ਘੂੰ-ਘੂੰ, ਤੂੰ ਨਾ ਸਮਝ ਚੰਨਾਂ,
ਇਹ ਤਾਂ ਲੋਕਾਂ ਨੂੰ ਪਈ ਪੁਕਾਰਦੀ ਏ।
ਜਿਨ੍ਹਾਂ ਰਾਹਾਂ ਤੇ ਚਲਿਆ ਮਾਹੀ ਉਹਦਾ,
ਉਹਨਾਂ ਰਾਹਾਂ ਨੂੰ ਪਈ ਨਿਮਸਕਾਰਦੀ ਏ।

o—o

ਪਾਰਸ ਨਾਲ ਛੂਹ ਕੇ ਤੂੰ ਵੀ ਹੋਈ ਕੁੰਦਨ,
ਤੈਨੂੰ ਵੇਖਦੇ, ਲੋਕੀਂ ਨੇ, ਚਾ ਕਰਕੇ।
ਤੇਰੀ ਸ਼ਕਲ ਤੋਂ, ਖੁਸ਼ੀ ਪਈ ਟਪਕਦੀ ਸੀ,
ਦੀਦ ਓਸ ਪਿਆਰੇ ਦੀ ਪਾ ਕਰ ਕੇ।
ਦੁਨੀਆਂ ਖੁਸ਼ੀ ਸੀ ਹਦੋਂ ਬੇਹਦ ਹੁੰਦੀ,
ਜਦੋਂ ਆਂਵਦੀ ਸੈਂ, ਸ਼ਾਂ ਸ਼ਾਂ ਕਰਕੇ।
ਤੇਰਾ ਅੰਤ, ਹਿਸਾਬ ਨਹੀਂ, ਕਿਸੇ ਪਾਇਆ,
ਕਿਥੇ ਰਹੀ ਫਿਰਦੀ, ਸੋਹਣੀ ਜਾ ਕਰਕੇ।
ਤੈਨੂੰ ਚੜ੍ਹਦੀ, ਖੁਸ਼ੀ ਬੇ ਹੱਦ ਕਿਉਂ ਨਾ,
ਤੇਰੇ ਵਿਚ, ਖੁਦਾ ਦਾ, ਨੂਰ ਬੈਠਾ।
ਮਾਲਾ ਫੜੀ ਏ, ਹੱਥਾਂ ਦੇ ਵਿਚ ਸੋਹਣੀ,
ਅਤੇ ਭਜਨ ਦੇ, ਵਿਚ ਮਖ਼ਮੂਰ, ਬੈਠਾ।

ਪੈਂਡਾ ਮਿੰਟਾਂ, ਸਕਿੰਟਾਂ ਵਿਚ, ਤੈ ਕਰਦੀ,
ਐਸੀ ਤੇਜ਼, ਰਫ਼ਤਾਰ ਇਹ, ਚੱਲਦੀ ਸੀ।
ਇਹਦੇ ਵਿਚ, ਖੁਦਾ ਸੀ, ਆਪ ਬੈਠਾ,
ਏਸ ਵਾਸਤੇ, ਮੂਲ ਨਾ, ਖਲ੍ਹਦੀ ਸੀ।
ਇਹਨੂੰ ਉਹ ਤੋਰੇ, ਜਿਸ ਤੇ ਮੇਹਰ ਹੋਵੇ,
ਐਵੇਂ ਹੋਰ ਪਾਸੋਂ, ਨਾ ਇਹ ਹੱਲਦੀ ਸੀ।
ਜੇਹੜਾ ਯਾਦ ਕਰਦਾ, ਉਥੇ ਪਹੁੰਚ ਜਾਵੇ,
ਦੇਰ ਲਾਂਵਦੀ ਨਹੀਂ, ਇਕ ਪੱਲ ਦੀ ਸੀ।
ਬਹੁਤਾ ਬੋਲਦੀ ਨਹੀਂ ਸੀ ਜਗ ਅੰਦਰ,
ਐਵੇਂ ਚੁਪ ਚਪੀਤੇ ਹੀ ਵਹੀ ਜਾਵੇ।
ਆਏ ਗਊ ਗ਼ਰੀਬ ਦੇ ਇਹ ਰਖ਼ਸ਼ਕ,
ਰਾਹ ਜਾਂਦਿਆਂ, ਤਾਂਈ ਇਹ ਕਹੀ ਜਾਵੇ।

੦—੦

ਚੰਗਾ ਹੁੰਦਾ ਮੈਂ ਏਸ ਜਹਾਨ ਅੰਦਰ,
ਸਤਿਗੁਰੂ ਮਹਾਰਾਜ ਦੀ ਕਾਰ ਹੁੰਦਾ।
ਛੂਹ ਕੇ ਚਰਨ, ਮਹਾਰਾਜ ਦੇ ਮੁਕਤ ਹੁੰਦਾ,
ਇਨ੍ਹਾਂ ਚਰਨਾਂ ਸੰਗ, ਗੂੜ੍ਹਾ ਪਿਆਰ ਹੁੰਦਾ।
ਜਿਨ੍ਹੂੰ ਤਰਸਦਾ, ਫਿਰੇ ਜਹਾਨ, ਸਾਰਾ,
ਮੈਨੂੰ ਹਰ ਵੇਲੇ ਹੀ, ਦੀਦਾਰ ਹੁੰਦਾ।
ਬਚਦਾ ਪੰਜਾਂ, ਉਪਾਧਾਂ ਤੋਂ ਮੈਂ ਨਾਲੇ,
ਬੇੜਾ ਫੇਰ ਭਵ-ਸਾਗਰੋਂ ਪਾਰ ਹੁੰਦਾ।

ਆਵੇ ਕਾਰ ਜੇ ਰੱਬੀ ਰਜ਼ਾ ਅੰਦਰ,
ਜਾਵੇ ਉਸ ਤੋਂ 'ਕੀਟ'ਬਲਿਹਾਰ ਸਦਕੇ।
ਪਹਿਲਾਂ ਪਹੀਏ ਨੂੰ ਚੁੰਮੇ ਹਜ਼ਾਰ ਵਾਰੀ,
ਫੇਰ ਕਰੇ, ਪਿਆਰ, ਪਿਆਰ ਸੱਦਕੇ ।

o—o

# ਅਟਲ ਪਰਤਾਪੀ ਜੀ

ਦਿਲ ਦੁਖੀ ਦਾ ਵੇਖ, ਦਿਲ ਦੁਖੀ ਹੋਣਾ,
ਉਸਤਤਿ ਕਰ ਰਿਹਾ ਸਾਰਾ ਜਹਾਨ ਉਹਦੀ।
ਬਲਦੀ ਰਹਿੰਦੀ ਸੀ ਸਦਾ ਪ੍ਰੇਮ ਅੰਦਰ,
ਸ਼ਬਦ ਨਾਮ ਰੂਪੀ, ਸ਼ਮ੍ਹਾਂਦਾਨ ਉਹਦੀ।
ਰਾਮ ਰਾਮ ਅਖੀਰਲੇ ਦਮ ਤੀਕਰ,
ਰਹੀ ਜਪਦੀ ਸੋਹਣੀ ਜ਼ਬਾਨ ਉਹਦੀ।
ਹੋਵੇ ਜ਼ੁਲਮ ਜੇ ਕਿਸੇ ਗਰੀਬ ਉੱਤੇ,
ਰਹਿੰਦੀ ਤੱੜਪਦੀ ਸਦਾ ਸੀ ਜਾਨ ਉਹਦੀ।
ਦਯਾਵਾਨ ਤੇ ਸੀਲ ਸੁਭਾ ਵਾਲਾ,
ਐਸਾ ਜੰਮਣਾ ਨਹੀਂ ਹੁਣ ਆ ਕੇ ਤੇ।
ਸਤਿਗੁਰੂ ਮਹਾਰਾਜ ਪਰਤਾਪ ਉਤੋਂ,
ਸੁਟਾਂ ਜਾਨ ਤੇ ਮਾਲ ਘੁਮਾ ਕੇ ਤੇ।

o—o

ਫੇਰ ਹੋਣਾ ਨਹੀਂ ਉਹੋ ਜਿਹਾ ਲਾਲ ਪੈਦਾ,
ਦੁਖ ਹਰਨ ਲਈ ਇਸ ਸੰਸਾਰ ਦੇ ਵਿਚ।
ਕਈਆਂ ਪਾਪੀਆਂ ਨੂੰ ਮੁਕਤੀ ਬਖਸ਼ ਦਿਤੀ,
ਐਂਵੇਂ ਅੱਖ ਦੀ ਇਕ ਪਲਕਾਰ ਦੇ ਵਿਚ।
ਝੱਟ ਪੱਟ ਹੀ ਉਨ੍ਹਾਂ ਨੇ ਠੱਲ ਦੇਣੀ,
ਬੇੜੀ ਡੁਬਦੀ ਜੋ ਮੰਝਧਾਰ ਦੇ ਵਿਚ।
ਭੇਦ ਰਖਿਆ ਨਹੀਂ ਸੀ ਇਕ ਮਾਸਾ,
ਰੱਬੀ ਯਾਰ ਦੇ ਯਾਰ ਸਰਦਾਰ ਦੇ ਵਿਚ।
ਉਹਦੀ ਮਾਲਾ ਦੀ ਇਕ ਇਕ ਤੰਦ ਉੱਤੋਂ,
ਲਖਾਂ ਜਾਂਵਦੇ ਪਏ ਹੁਮਾ ਸਦਕੇ।
ਜਿਨ੍ਹਾਂ ਚਰਨਾਂ ਨੇ ਕੀਤੇ ਉਪਕਾਰ ਭਾਰੇ,
ਉਨ੍ਹਾਂ ਚਰਨਾਂ ਤੋਂ ਮੈਂ ਵੀ ਜਾਂ ਸਦਕੇ।

o—o

ਨੰਗਾ ਭੁਖਾ ਜੋ ਆਵੇ ਦਰਬਾਰ ਉਹਦੇ,
ਦੇ ਕੇ ਅੰਨ ਤੇ ਕਪੜਾ ਰੱਜਦਾ ਸੀ।
ਸੂਰਜ ਓਸ ਦੀ ਤਾਬ ਨਾ ਝੱਲਦਾ ਸੀ,
ਜਦੋਂ ਵਿਚ ਦਰਬਾਰ ਦੇ ਸਜਦਾ ਸੀ।
ਲੋੜਵੰਦਾਂ ਦੀ ਕਰ ਇਮਦਾਦ ਪੂਰੀ,
ਪੜਦੇ ਕਈ ਗਰੀਬਾਂ ਦੇ ਕੱਜਦਾ ਸੀ।
ਵਡੇ ਵਡੇ ਅਜਲਾਸਾਂ ਦੇ ਵਿਚ ਜਾ ਕੇ,
ਸ਼ੇਰ ਬੱਬਰ ਦੇ ਵਾਂਗਰਾਂ ਗੱਜਦਾ ਸੀ।

ਦੇ ਕੇ ਜਾਨ ਪਰੀਤਮ ਜੀ ਜਾਨ ਲੈਂਦਾ,
ਦੇਵੇ ਜਾਨ ਨਾ ਜਾਨ ਨੂੰ ਜਾਨ ਵਾਲਾ।
ਸਹਿਨ ਸ਼ੀਲਤਾ ਦੀ ਉਹ ਤਸਵੀਰ ਦਿਸੇ,
ਮੱਥੇ ਚਮਕ ਦਾ ਨੂਰ ਜਿਉਂ ਭਾਨ ਵਾਲਾ।

o—o

ਦਰਦੀ ਦੁੱਖੀਆਂ ਦਾ ਦਾਤਾ ਭੁੱਖਿਆਂ ਦਾ,
ਪੈਦਾ ਹੋਵਣਾ ਨਹੀਂ ਐਸਾ ਆ ਕੇ ਤੇ।
ਸਤਿਗੁਰੂ ਮਹਾਰਾਜ ਪਰਤਾਪ ਉਤੋਂ,
ਸੁੱਟਾਂ ਜਾਨ ਤੇ ਮਾਲ ਘੁਮਾ ਕੇ ਤੇ।
ਬੜੇ ਬੜੇ ਰਾਖ਼ਸ਼ ਸਿਧੇ ਤੀਰ ਹੋ ਗਏ,
ਦੀਦ ਓਸ ਪਿਆਰੇ ਦੀ ਪਾ ਕੇ ਤੇ।
ਤੱਕ ਕੇ ਉਹਨਾਂ ਦਾ "ਜਾਹੋ ਜਲਾਲ ਐਸਾ,
ਸੂਰਜ ਸ਼ਰਮ ਖਾਂਦਾ ਸੀ ਘਬਰਾ ਕੇ ਤੇ।
ਤਾਰੇ ਝੁਕ ਝੁਕ ਕਰਨ ਸਲਾਮ ਉਹਨੂੰ,
ਐਸੀ ਮਾਲਾ ਪਰੇਮ ਨਾਲ ਫੇਰਦੇ ਸਨ।
ਕਹੇ 'ਕੀਟ' ਸਦਕੇ ਜਾਵਾਂ ਲੱਖ ਵਾਰੀ,
ਹਰ ਇਕ ਨੂੰ ਇਕੋ ਜਿਹਾ ਹੇਰਦੇ ਸਨ।

o—o

# ਸਤਿਗੁਰੂ ਪ੍ਰਤਾਪ ਸਿੰਘ ਜੀ

ਨਾਮ ਜਪਨ ਵਾਲੇ ਦਾਨ ਕਰਨ ਵਾਲੇ,
ਤੇਰਾ ਪਿਆਰ ਰਹਿਸੀ ਸਾਡੇ ਦਿਲਾਂ ਅੰਦਰ।
ਜਿਵੇਂ ਫੁਲਾਂ ਦੇ ਵਿਚ ਖਸ਼ਬੂ ਰਹਿੰਦੀ,
ਅਤੇ ਤੇਲ ਰਹਿੰਦਾ ਜਿਵੇਂ ਤਿਲਾਂ ਅੰਦਰ।
ਉਹਨਾਂ ਉਸ ਤੇ ਵੀ ਹੈਸੀ ਮੇਹਰ ਕੀਤੀ,
ਜੇਹੜਾ ਰਹਿੰਦਾ ਹੈ ਸੀ ਵਲਾਂ ਛਲਾਂ ਅੰਦਰ।
ਦੁਖੀ ਆ ਗਿਆ ਤੇਰੀ ਜੋ ਦੀਦ ਖਾਤਰ,
ਰਾਜ਼ੀ ਕਰ ਦਿਤਾ ਤੁਸਾਂ ਪੱਲਾਂ ਅੰਦਰ।
ਜਦ ਤਕ ਧਰਤ ਅਕਾਸ਼ ਤੇ ਹੈਨ ਤਾਰੇ,
ਕਾਇਮ ਹਰੀ ਪ੍ਰਤਾਪ ਦਾ ਨਾਂ ਰਹਿਸੀ।
ਉਹਨੂੰ ਰਖੇਗਾ ਯਾਦ ਜੋ ਦਿਲ ਅੰਦਰ,
ਉਹਦੇ ਘਰ 'ਚ ਸੁਖਾਂ ਦੀ ਛਾਂ ਰਹਿਸੀ।
ਮੇਰੀ ਅਰਜ਼ ਹੈ ਤੇਰੇ ਦਰਬਾਰ ਭਗਵਨ,
ਸਚੀ ਮੇਰੀ ਅਜ ਪੂਰੀ ਮੁਰਾਦ ਹੋਵੇ।
ਕਟੇ ਗਊ ਗ਼ਰੀਬ ਦੇ ਦੁਖ ਜਾਵਣ,
ਚਿਤ ਤੇਰਿਆਂ ਚਰਨਾਂ 'ਚ ਸ਼ਾਦ ਹੋਵੇ।
ਮਣਕੇ ਮਾਲਾ ਦੇ ਫੇਰਦੇ ਫੇਰ ਆਕੇ,
ਤੇਰਾ ਪੰਥ ਇਹ ਸਦਾ ਆਬਾਦ ਹੋਵੇ।
ਇਕ ਇਕ ਰੋਮ ਤੇ ਸਵਾਸ ਚੋਂ ਲੱਖ ਵਾਰੀ.
ਤੇਰਾ ਨਾਮ ਪਿਆਰਿਆ ਯਾਦ ਹੋਵੇ।

ਦਿਲੀ ਖਾਹਸ਼ ਹੈ ਇਹੋ ਹੀ ਦਿਲ ਅੰਦਰ,
ਤਾਰ ਆਪ ਦੀ ਦਿਲਾਂ 'ਚ ਵੱਜਦੀ ਰਹੇ।
ਰਹੇ ਯਾਦ ਹਰ ਦਿਲ ਹਮੇਸ਼ ਨਾਲੇ,
ਜੋਤ ਆਪ ਦੇ ਨਾਮ ਦੀ ਜਗਦੀ ਰਹੇ।
ਦਰਦੀ ਦੁੱਖੀਆਂ ਦਾ ਦੱਾਤਾ ਭੁਖਿਆਂ ਦਾ,
ਸਿਖ ਕੌਮ ਦਾ ਲਾਲ ਕੋਹ ਨੂਰ ਸੀ ਉਹ।
ਸਤਿਗੁਰ ਰਾਮ ਦੇ ਨਕਸ਼ਾਂ ਤੇ ਚਲਣ ਵਾਲਾ,
ਡਾਢਾ ਸਿਖਾਂ ਦੇ ਵਿਚ ਭਰਪੂਰ ਸੀ ਉਹ।
ਜੇਹੜਾ ਦੁਖੀ ਹੋ ਕੇ ਦੁਖੀ ਸ਼ਟਨ ਆਵੇ,
ਕਰਦੇ ਉਸ ਦੀ ਮਦਦ ਜ਼ਰੂਰ ਸੀ ਉਹ।
ਜੇਹੜਾ ਨਾਲ ਪ੍ਰੇਮ ਦੇ ਯਾਦ ਕਰਦਾ,
ਜਾਂਦੇ ਉਸ ਦੇ ਘਰ ਹਜ਼ੂਰ ਸੀ ਉਹ।
ਜੋ ਜੋ ਕੀਤੇ ਉਪਕਾਰ ਅਵਤਾਰ ਮੇਰੇ,
ਤਾਕਤ ਕਿਸ ਦੀ ਕਰੇ ਬਿਆਨ ਉਹਦਾ।
ਸੂਰਜ ਚੰਦ ਦੇ ਵਾਂਗ ਜਹਾਨ ਅੰਦਰ,
ਰਹੇ ਚਮਕਦਾ ਨਾਮ ਨਿਸ਼ਾਨ ਉਹਦਾ।

੦—੦

ਕਰਕੇ ਗਊ ਗਰੀਬ ਦੀ ਰਖਿਆ ਉਹ,
ਗਊ ਰਖ਼ਸ਼ਕ ਸੀ ਨਾਮ ਧਰਾਨ ਵਾਲੇ।
ਗੋਤੇ ਖਾਂਦੇ ਸੀ ਜੋ ਮੰਝਧਾਰ ਅੰਦਰ,
ਉਹਨੂੰ ਪਲਕ ਦੇ ਵਿਚ ਬਚਾਨ ਵਾਲੇ।

ਜਾਨੀ ਸਮਝ ਕੇ ਜਾਨ ਥੀਂ ਅਧਿਕ ਪਿਆਰਾ,
ਜਾਨ ਉਸ ਤੋਂ ਘੋਲ ਘੁਮਾਨ ਵਾਲੇ ।
ਜੇ ਕਰ ਚਾਹੁਣ ਤਾਂ ਜਲ ਤੋਂ ਥੱਲ ਕਰਦੇ,
ਥਲੋਂ ਕੂਪ ਤੇ ਮੇਰ ਕਰਾਣ ਵਾਲੇ ।
ਲੱਖੋਂ ਕੱਖ ਤੇ ਕੱਖੋਂ ਉਹ ਲੱਖ ਕਰ ਦਏ,
ਉਹਨੂੰ ਕੋਈ ਨਹੀਂ ਪੁਛਣ ਪੁਛਾਣ ਵਾਲਾ ।
ਵਡੇ ਵਡੇ ਗਿਆਨੀਆਂ ਪੰਡਿਤਾਂ ਨੂੰ,
ਹੈਸੀ ਗੂੜ੍ਹ ਗਿਆਨ ਸੁਨਾਣ ਵਾਲਾ ।

o—o

ਆਕੇ ਮੇਹਰ ਦੀ ਨਜ਼ਰ ਵਿਚ ਮੇਹਰ ਕਰਕੇ,
ਖੋਹਲ ਇਸ਼ਕ ਹਕੀਕੀ ਦੇ ਰਾਜ਼ ਗਏ ਨੇ ।
ਸਾਰੇ ਜਗ ਨੂੰ ਦਰਦ ਫਰਾਕ ਲਾ ਕੇ,
ਹੋ ਕੇ ਜੁਦਾ ਏਥੋਂ ਮਹਾਰਾਜ ਗਏ ਨੇ ।
ਸੋਹਣੇ ਹਰੀ ਦਲੀਪ§ ਤੇ ਖੁਸ਼ੀ ਹੋ ਕੇ,
ਉਹਨੂੰ ਜਗ ਦੇ ਵਿਚ ਨਿਵਾਜ ਗਏ ਨੇ ।
ਕਰਕੇ ਰਖ਼ਸ਼ਾ ਗਊ ਗਰੀਬ ਦੀ ਵੀ,
ਰਖ ਰਾਮ ਪਿਆਰੇ ਦੀ ਲਾਜ ਗਏ ਨੇ ।

---

§ ਸੰਤ ਦਲੀਪ ਸਿੰਘ ਜੀ ਜੋ ਕੇ ਹਿਸਾਰ ਵਿਚ ਨਿਵਾਸ ਰਖ ਦੇ ਹੈਨ । ਸਤਿਗੁਰੂ ਜੀ ਜਦੋਂ ਵੀ ਆਉਂਣ ਤਾਂ ਉਹਨਾਂ ਦੇ ਪਵਿਤਰ ਗ੍ਰਿਹਿ ਵਿਚ ਬਰਾਜ ਮਾਨ ਹੋ ਕੇ ਉਸ ਨੂੰ ਨਿਵਾਜ ਦੇ ਸਨ ।

ਲਖਾਂ ਦੁਖ ਸਹਿੰਦੇ ਸੁਖ ਦੇਣ ਵਾਲੇ,
ਰਹਿਬਰ ਕੋਈ ਜਹਾਨ ਤੇ ਮਿਲਣਾ ਨਹੀਂ ।
ਖਾਤਰ ਸਾਡੀ, ਕੁਰਬਾਨੀ ਦੀ ਹਦ ਹੋ ਗਈ,
ਤੁਲ ਉਹਨਾਂ ਦੇ ਕਿਸੇ ਨੇ ਤੁਲਨਾ ਨਹੀਂ ।
ਲੋਕੀ ਆਖਦੇ ਮੱਛੀ ਦੀ ਜਾਨ ਪਾਣੀ,
ਬਿਨਾ ਪਾਣੀਉਂ, ਮਾਹੀ* ਦਾ ਦੰਮ ਨਿਕਲੇ ।
ਤੇਰੇ ਹਿਜਰ ਵਿਚ, ਪਿਆਰਿਆ, ਮੁਝ ਸੰਦਾ,
ਨੀਰ ਅਖੀਆਂ ਚੋਂ ਛੰਮ ਛੰਮ ਨਿਕਲੇ ।
ਅਖੀਂ ਡੁਲ੍ਹੀਆਂ ਤੇ, ਪਾਣੀ ਘੱਟ ਗਿਆ,
ਮੇਰਾ ਦਿਲ ਬਣ ਕੇ, ਮਾਹੀ ਸਮ ਨਿਕਲੇ ।
'ਕੀਟ' ਦੋਹਾਂ ਨੂੰ, ਰਖੋ ਮੁਕਾਬਲੇ ਜੇ,
ਮੇਰਾ ਸ਼ੁੱਲ ਨਾ, ਮੀਨ ਥੀਂ ਕੰਮ ਨਿਕਲੇ ।

o—o

ਵਡੇ ਕਰ ਗੁਣਾਹ ਜੋ ਸਰਨ ਆਵਣ,
ਖੋਲ ਦੇਂਵਦੇ ਗੁਰੂ ਸੀ ਪਾਜ਼ ਏਥੇ ।
ਏਸ ਜਾ ਦੀ ਸ਼ਾਨ ਵਧਾਈਂ ਰੱਬਾ,
ਦੇਵੀਂ ਲਖ ਖੁਸ਼ੀਆਂ ਮਹਾਰਾਜ਼ ਏਥੇ ।
ਸ਼ਰਧਾ ਨਾਲ ਜੋ ਆਵੇ ਦਲੀਜ ਉਹਦੀ,
ਉਹਨੂੰ ਕਦੀ ਨਾ ਕਰੀ ਮੁਹਤਾਜ ਏਥੇ ।

*ਮੱਛੀ

ਨਾਲ ਸ਼ਰਧਾ ਦੇ ਕਰੇ ਜੋ ਯਾਦ ਤੈਨੂੰ,
ਖੁਲਣ ਇਸ਼ਕ ਹਕੀਕੀ ਦੇ ਰਾਜ ਏਥੇ।
ਟੁਟ ਫੁਟੇ ਇਲਫ਼ਾਜ਼ ਇਹ "ਕੀਟ,, ਦੇ ਨੇ,
ਫੁਲ ਸ਼ਰਧਾ ਦਾ ਕਾਬਲ ਕਬੂਲ ਹੋਵੇ ।
ਮੇਰ਼ੀ ਅਰਜ਼ ਹੈ ਉਸ ਦੇ ਸੇਵਕਾਂ ਨੂੰ,
ਬਖਸ਼ ਦੇਵਨਾ ਜੇ ਕਰ ਭੁਲ ਹੋਵੇ।

੧—੦



'ਨਵਾਂ ਹਿੰਦੁਸਤਾਨ'

ਸੰਬੰਧੀ

# ਸਤਿਗੁਰਾਂ ਦਾ ਹੁਕਮ

ਭਾਦਰੋਂ ਦੇ ਮੇਲੇ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਕਈ ਹਜ਼ਾਰਾਂ ਦੀ ਗਿਣਤੀ ਵਿਚ ਸ੍ਰੀ ਮਾਨ ਪੰਡਤ ਗੋਪਾਲ ਸਿੰਘ ਜੀ ਪਾਸੋਂ ਐਲਾਨ ਕਰਵਾਇਆ ਸੀ:—

"—ਕਿਉਂ ਕਿ ਮੰਗਲ ਸਿੰਘ ਲਾਇਲਪੁਰੀ ਜੀ ਆਪਣੀ ਭੁਲ ਮੰਨ ਕੇ ਪੰਥ ਵਿਚ ਸ਼ਾਮਲ ਹੋ ਗਏ ਹਨ ਇਸ ਲਈ ਸਭ ਨਾਮਧਾਰੀਆਂ ਨੂੰ 'ਨਵਾਂ ਹਿੰਦੁਸਤਾਨ' ਦੇ ਗਾਹਕ ਬਣਨਾ ਚਾਹੀਦਾ ਹੈ।

(ਮੈਨੇਜਰ)

## ਇਸ ਟ੍ਰੈਕਟ ਨੂੰ ਪ੍ਰਚਾਰ ਵਾਸਤੇ ਵੰਡਨ

### * ਦੀ ਸੇਵਾ *

* ਸੇਠ ਗੁਰਬਖ਼ਸ਼ ਸਿੰਘ ਜੀ 'ਪ੍ਰੀਤਮ'
* ਸੇਠ ਸੁਹੇਲ ਸਿੰਘ ਜੀ 'ਧੀਰ'
* ਸੇਠ ਤਰਲੋਕ ਸਿੰਘ ਜੀ ਬੈਂਕੋਕ ਨਿਵਾਸੀਆਂ ਨੇ ਕੀਤੀ।



*ਰਾਵਿੰਦਰਾ ਪ੍ਰੈਸ, ੧੯ ਬਾਲੀ ਨਗਰ, ਨਵੀਂ ਦਿੱਲੀ ਤੋਂ ਛਪਿਆ